# ਚੜ੍ਹਦੀ ਕਲਾ

ਬਦਲਦੇ ਰਹਿਣਾ ਜ਼ਿੰਦਗੀ ਦੀ ਪਹਿਲੀ ਸ਼ਰਤ ਹੈ। ਮਨੁਖ ਤੋਂ ਲੈ ਕੇ ਪਸ਼ੂ ਪੰਛੀਆਂ, ਵਣਾਂ ਤ੍ਰਿਣਾਂ, ਪੱਥਰਾਂ ਪਹਾੜਾਂ, ਨਦੀਆਂ ਸਮੁੰਦਰਾਂ, ਧਰਤਾਂ ਅਕਾਸ਼ਾਂ ਤਕ ਸਭ ਵਿਚ ਜ਼ਿੰਦਗੀ ਦੀ ਰੌ ਚਲ ਰਹੀ ਹੈ—ਭਾਵ ਹਰ ਇਕ ਚੀਜ਼ ਬਦਲ ਰਹੀ ਹੈ। ਤ੍ਰੇਲ ਦੇ ਡਿਗਣ ਉਡਣ, ਫੁਲ ਦੇ ਖਿੜਨ ਝੜਨ ਤੇ ਮਨੁਖ ਦੇ ਜੰਮਣ ਮਰਨ ਜਹੀਆਂ ਨਿਕੀਆਂ ਨਿਕੀਆਂ ਤਬਦੀਲੀਆਂ ਤੋਂ ਲੈ ਕੇ ਸਮੁੰਦਰਾਂ ਵਿਚ ਟਾਪੂਆਂ ਦੇ ਉਭਰਨ ਤੇ ਖ਼ੁਸ਼ਕੀਆਂ ਵਿਚੋਂ ਸਮੁੰਦਰਾਂ ਦੇ ਉਗਮਣ ਵਰਗੀਆਂ ਮਹਾਨ ਤਬਦੀਲੀਆਂ ਹੌਲੀ ਹੌਲੀ ਕੰਮ ਕਰ ਰਹੀਆਂ ਹਨ। ਇਥੇ ਹੀ ਬਸ ਨਹੀਂ। ਬਾਜ਼ੇ ਵੇਲੇ ਸਾਡੀ ਦੁਨੀਆਂ ਤੋਂ ਵੀ ਕਈ ਕਈ ਗੁਣਾ ਵਡੇ ਨਖਸ਼ਤ੍ਰ ਕਿਸੇ ਉਚੇਰੇ ਭਾਵ ਦੀ ਪੂਰਤੀ ਲਈ ਅਕਾਸ਼ ਵਿਚ ਟੋਟੇ ਟੋਟੇ ਹੋ ਕੇ ਨਾਸ਼ ਹੋ ਜਾਂਦੇ ਹਨ।

ਸਵਾਲ ਉਠਦਾ ਹੈ ਕਿ ਉਹ ਉਚੇਰਾ ਭਾਵ ਕੀ ਹੈ ਜਿਸ ਲਈ ਕੁਦਰਤ ਇਤਨੀਆਂ ਵੱਡੀਆਂ ਕੁਰਬਾਨੀਆਂ ਕਰਦੀ ਹੈ? ਇਕੋ ਹੜ-ਦੈਂਤ ਦੇ ਵਾਤ ਵਿਚ ਲੱਖਾਂ ਵਸਦੇ ਰਸਦੇ ਘਰ ਗੁਮ

ਹੋ ਜਾਂਦੇ ਹਨ, ਇਕੋ ਭੁਚਾਲ ਦੇ ਹਿਲ੍ਹਣੇ ਨਾਲ ਸ਼ਹਿਰਾਂ ਦੇ ਸ਼ਹਿਰ ਗ਼ਰਕ ਹੋ ਜਾਂਦੇ ਹਨ, ਇਕੋ ਜੰਗ ਦੇ ਭਭਾਕੇ ਨਾਲ ਕ੍ਰੋੜਾਂ ਜੀਆਂ ਤੋਂ ਉਪਰੰਤ ਸਦੀਆਂ ਦੀ ਪੁਰਾਣੀ ਸਭਿੱਤਾ ਤੇ ਤਿਲ ਤਿਲ ਕਰਕੇ ਉਸਰਿਆ ਆਰਟ ਤੇ ਹੁਨਰ ਦਾ ਪਹਾੜ ਢਹਿ ਢੇਰੀ ਹੋ ਜਾਂਦਾ ਹੈ ?

ਇਨ੍ਹਾਂ ਗਲਾਂ ਨੂੰ ਵੇਖ ਕੇ ਬੰਦਾ ਕੁਝ ਮਾਯੂਸ ਤੇ ਕੁਝ ਹੈਰਾਨ ਜਿਹਾ ਹੋ ਕੇ ਸੁਭਾਵਕ ਹੀ ਹੋਰ ਕਈ ਨਿਕੇ ਨਿਕੇ ਸਵਾਲ ਕਰਨ ਲਗ ਪੈਂਦਾ ਹੈ—ਕੀ ਦੁਨੀਆਂ ਅਣੂਆਂ ਪ੍ਰਮਾਣੂਆਂ ਦਾ ਇਕ ਬੇਤਰਤੀਬਾ ਥੋਬਾ ਹੈ ਯਾ ਇਸ ਵਿਚ ਕੋਈ ਖ਼ਾਸ ਵਿਉਂਤ ਹੈ ? ਕੀ ਜ਼ਿੰਦਗੀ ਮਾਦੀ ਤਰਤੀਬਾਂ ਦਾ ਇਕ ਗ਼ਲਤ ਜਿਹਾ ਨਤੀਜਾ ਹੈ ਯਾ ਸਰਬ-ਸੰਸਾਰ ਦੇ ਢਾਂਚੇ ਵਿਚ ਇਸ ਨੂੰ ਕੋਈ ਬੁਨਿਆਦੀ ਥਾਂ ਪ੍ਰਾਪਤ ਹੈ ? ਕੀ ਮਨੁਖੀ ਜੂਨ ਹੌਲੀ ਹੌਲੀ ਵਿਕਾਸ਼ ਕਰ ਕੇ ਜੀਵਨ ਨੂੰ ਕਿਸੇ ਉਚੇਰੇ ਪੱਧਰ ਤੇ ਖੜਨ ਵਾਲੀ ਹੈ ਯਾ ਇਸ ਨੇ ਮੁਆਫ਼ਕ ਚੁਗਿਰਦੇ ਦੇ ਬਦਲਦਿਆਂ ਹੀ ਸਦਾ ਲਈ ਨਾਸ਼ ਹੋ ਜਾਣਾ ਹੈ ? ਕੀ ਸਾਨੂੰ ਆਪਣੇ ਜੀਵਨ ਨੂੰ ਆਪਣੀ ਮਰਜ਼ੀ ਦੇ ਮੁਤਾਬਕ ਢਾਲਣ ਦਾ ਅਖ਼ਤਿਆਰ ਹੈ ਯਾ ਅਸੀਂ ਆਪਣੇ ਚੁਗਿਰਦੇ ਦੀਆਂ ਘੁਰਾਂ ਵਿਚ ਨਿਮਨ-ਚੇਤਨਾ ਵਿਚ ਲੁਕੀਆਂ ਇਛਾਵਾਂ ਦੇ ਧੱਕੇ ਖਾਂਦੇ ਤੁਰੇ ਚਲੇ ਜਾਂਦੇ ਹਾਂ ?

ਇਹ ਸਵਾਲ ਕੋਈ ਨਵੇਂ ਨਹੀਂ। ਇਨ੍ਹਾਂ ਦੇ ਪੁੱਛਣ ਵਾਲਿਆਂ ਦੀ ਗਿਣਤੀ ਅਜ ਵੀ ਉਤਨੀ ਹੈ ਜਿਤਨੀ ਕਿ ਅਜ ਤੋਂ ਹਜ਼ਾਰਾਂ ਸਾਲ ਪਹਿਲੇ ਸੀ। ਲਗ ਪਗ ਹਰ ਸਮੇਂ ਵਿਚ ਕਵੀਆਂ, ਸੰਤਾਂ, ਅਵਤਾਰਾਂ, ਆਸ਼ਕਾਂ, ਫ਼ਲਾਸਫ਼ਰਾਂ ਤੇ ਸਾਇੰਸਦਾਨਾਂ ਨੇ ਆਪਣੀ ਆਪਣੀ ਸੂਝ ਤੇ ਤਜਰਬੇ ਦੇ ਮੁਤਾਬਕ ਇਨ੍ਹਾਂ ਸਵਾਲਾਂ

ਦੇ ਜਵਾਬ ਦਿਤੇ ਹਨ । ਪਰ ਇਨ੍ਹਾਂ ਸਾਰਿਆਂ ਦੇ ਜਵਾਬਾਂ ਵਿਚ ਇਤਨੀ ਵਿਰੋਧਤਾ ਤੇ ਭਿੰਨਤਾ ਹੈ ਕਿ ਕਿਸੇ ਇਕ ਨੂੰ ਹੀ ਪੂਰਾ ਸੱਚ ਨਹੀਂ ਮੰਨਿਆ ਜਾ ਸਕਦਾ । ਸੋ ਸਦੀਆਂ ਦੀ ਦਿਲੀ ਤੇ ਦਿਮਾਗੀ ਖੋਜ ਦੇ ਬਾਅਦ ਵੀ ਗੁਰੂ ਨਾਨਕ ਦੇ ਨਾਲ ਮਿਲ ਕੇ ਕਹਿਣਾ ਪੈਂਦਾ ਹੈ—ਤੇਰਾਂ ਅੰਤ ਨਾ ਪਾਰਾਵਾਰ ।

ਇਸ ਵਿਚ ਕੋਈ ਸ਼ਕ ਨਹੀਂ ਕਿ ਆਦਮੀ 'ਪੂਰੇ ਸਚ' ਨੂੰ ਪੂਰੀ ਤਰ੍ਹਾਂ ਸਮਝਣ ਵਿਚ ਲਗ ਪਗ ਅਸਮਰਥ ਹੈ, ਪਰ ਤਜਰਬਾ ਦਸਦਾ ਹੈ ਕਿ ਬਾਵਜੂਦ ਇਸ ਮਾਯੂਸੀ ਤੇ ਆਤਰਤਾ ਦੇ ਉਹ ਸਚ ਦੀ ਭਾਲ ਵਿਚ ਜੁਟਿਆ ਹੋਇਆ ਹੈ । ਇਸ ਦਾ ਕਾਰਨ ਇਹ ਹੈ ਕਿ ਸ਼ਖ਼ਸੀ ਹੈਸੀਅਤ ਵਿਚ ਆਦਮੀ ਬੇਸ਼ਕ ਨਿਰਾਸ਼ਾਵਾਦੀ ਤੇ ਆਤਰ ਹੋਵੇ, ਪਰ ਸਮੁਚੇ ਤੌਰ ਤੇ ਉਹ ਇਕ ਆਸਵੰਦ ਜੀਵ ਹੈ । ਉਸ ਨੂੰ ਪੂਰਨ ਆਸ ਹੈ ਕਿ ਬਾਵਜੂਦ ਅਜੇ ਵੀ ਖੋਹਾ ਮੋਹੀ, ਜੰਗ-ਜਦਲ ਤੇ ਹੋਰ ਕਈ ਪਸ਼ੂ-ਰੁਚੀਆਂ ਵਾਲਾ ਹੋਣ ਦੇ ਉਹ ਪਹਿਲੇ ਨਾਲੋਂ ਚੰਗਾ ਹੈ । ਉਸ ਦੇ ਇਰਦ-ਗਿਰਦ ਅਜੇ ਵੀ ਹਨੇਰਾ ਹੈ, ਪਰ ਉਸ ਦੀਆਂ ਯੁਗਾਂ ਦੀ ਮਸ਼ਕ ਨਾਲ ਉਘੜੀਆਂ ਅੱਖਾਂ ਨੂੰ ਹਨੇਰੇ ਵਿਚ ਹੌਲੀ ਹੌਲੀ ਚਾਨਣ ਘੁਲਦਾ ਮਿਲਦਾ ਦਿਸਣ ਲਗ ਪਿਆ ਹੈ, ਖ਼ਾਸ ਕਰਕੇ ਆਪਣੇ ਬੀਤੇ ਨੂੰ ਆਪਣੇ ਵਰਤਮਾਨ ਨਾਲ ਮੇਲ ਕੇ ਉਹ ਆਸ ਤੇ ਹੌਸਲੇ ਨਾਲ ਭਰਪੂਰ ਹੋ ਜਾਂਦਾ ਹੈ । ਕੋਈ ਸਮਾਂ ਸੀ ਕਿ ਕੁਦਰਤ ਦੇ ਭਿਆਨਕ ਤੇ ਤਬਾਹ ਕਰਨ ਵਾਲੇ ਹਲਿਆਂ ਦੇ ਸਾਹਮਣੇ ਆਦਮੀ ਬਿਲਕੁਲ ਲਾਚਾਰ ਤੇ ਆਤਰ ਸੀ । ਉਸ ਨੂੰ ਆਪਣੇ ਆਪ ਵਿਚ ਬਿਲਕੁਲ ਨਾ ਹੋਣ ਦੇ ਬਰਾਬਰ ਯਾ ਬਹੁਤ ਘਟ ਭਰੋਸਾ ਸੀ । ਇਸ ਲਈ ਉਹ ਕੁਦਰਤ ਨੂੰ ਇਕ ਮਹਾਨ

ਸ਼ਕਤੀ ਮੰਨਣ ਤੇ ਮਜਬੂਰ ਸੀ ਅਤੇ ਅਰਦਾਸਾਂ ਤੇ ਕੁਰਬਾਨੀਆਂ ਰਾਹੀਂ ਉਸ ਨੂੰ ਖ਼ੁਸ਼ ਕਰਨ ਦੇ ਯਤਨ ਕਰਦਾ ਸੀ । ਪਰ ਆਦਮੀ ਦੀ ਦਿਨ ਪਰ ਦਿਨ ਵਧਦੀ ਸੂਝ ਤੇ ਉਸ ਦੇ ਨਾਲੋ ਨਾਲ ਹੀ ਕੁਦਰਤ ਉਤੇ ਵਧਦੇ ਕਾਬੂ ਨੇ ਉਸ ਦੇ ਪਰ-ਭਰੋਸੇ ਨੂੰ ਸ੍ਵੈ-ਭਰੋਸੇ ਵਿਚ ਪਲਟ ਦਿਤਾ ਹੈ। ਹੁਣ ਉਹ ਜ਼ਰੂਰਤ ਨਹੀਂ ਸਮਝਦਾ ਕਿ ਬਿਜਲੀ ਤੋਂ ਬਚਣ ਲਈ ਰਬ ਅਗੇ ਅਰਦਾਸੇ ਕਰੇ। ਉਹ ਆਪਣੇ ਮਕਾਨ ਦੇ ਉਤੇ ਬਿਜਲੀ-ਰੋਕੂ ਪੱਤੀ ਲਾ ਸਕਦਾ ਹੈ । ਨਾ ਹੀ ਹੁਣ ਉਸ ਨੂੰ ਇੰਦਰ ਦੇਵਤਾ ਅਗੇ ਨਕ ਰਗੜਨ ਦੀ ਲੋੜ ਹੈ। ਆਪਣੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਉਸ ਨੇ ਨਹਿਰਾਂ ਖੋਦ ਲਈਆਂ ਹਨ । ਹੁਣ ਉਸ ਨੂੰ ਇਹ ਯਾਚਨਾ ਕਰਨ ਦੀ ਵੀ ਲੋੜ ਨਹੀਂ ਕਿ ਰੱਬਾ ਬੀਮਾਰੀ ਨਾ ਭੇਜ, ਉਹ ਦਬਾ ਦਬ ਬੀਮਾਰੀਆਂ ਤੋਂ ਬਚਣ ਤੇ ਉਨ੍ਹਾਂ ਦਾ ਇਲਾਜ ਕਰਨ ਦੇ ਢੰਗ ਲਭੀ ਜਾਂਦਾ ਹੈ । ਅਜ ਕਲ ਕੁਦਰਤ ਆਦਮੀ ਦੀ ਵਧਦੀ ਸੂਝ ਤੇ ਤਾਕਤ ਅਗੇ ਦਿਨ ਬਦਿਨ ਆਪਣੇ ਲੁਕਵੇਂ ਖ਼ਜ਼ਾਨੇ ਖੋਲ੍ਹ ਖੋਲ੍ਹ ਕੇ ਹਾਜ਼ਰ ਕਰੀ ਜਾਂਦੀ ਹੈ । ਮਾਦੀ ਸਾਇੰਸਾਂ ਦੀ ਸਫ਼ਲਤਾ ਤੋਂ ਅਗਾਂਹ ਲੰਘ ਕੇ ਹੁਣ ਮਨੁਖ ਦੀ ਦਿਲਚਸਪੀ ਸਮਾਜਕ ਸਾਇੰਸਾਂ ਵਲ ਵਧਦੀ ਜਾਂਦੀ ਹੈ । ਭਾਵ ਕੁਦਰਤ ਨੂੰ ਮੁਤੀਹ ਕਰਨ ਤੋਂ ਉਪਰੰਤ ਹੁਣ ਆਦਮੀ ਮਨੁਖੀ ਬਿਰਤੀਆਂ ਤੇ ਜਜ਼ਬਿਆਂ ਨੂੰ ਸ਼ਖਸੀ ਤੇ ਸਮਾਜਕ ਸੰਬੰਧਾਂ ਵਿਚ ਸਮਝਣ ਤੇ ਉਹਨਾਂ ਉਤੇ ਕਾਬੂ ਪਾਣ ਦੇ ਯਤਨ ਕਰਨ ਲਗ ਪਿਆ ਹੈ । ਵਧ ਤੋਂ ਵਧ ਹੰਭਲੇ ਮਾਰੇ ਜਾ ਰਹੇ ਹਨ ਕਿ ਦਿਮਾਗ਼ੀ ਬੀਮਾਰੀਆਂ ਨੂੰ ਜਿਸਮਾਨੀ ਬੀਮਾਰੀਆਂ ਵਾਂਗ ਵਿਗਿਆਨਕ ਪੱਧਰੀ ਤੇ ਲਿਆਂਦਾ ਜਾਵੇ । ਗਲ ਕੀ ਮਨੁਖ ਦਾ ਭਰੋਸਾ ਬੜੀ ਤੇਜ਼ੀ

ਨਾਲ ਆਪਣੀਆਂ ਸ਼ਕਤੀਆਂ ਵਿਚ ਵਧ ਰਿਹਾ ਹੈ ਅਤੇ ਉਹ ਬੜੇ ਹੌਸਲੇ ਨਾਲ ਆਪਣੇ ਆਪ ਤੇ ਆਪਣੇ ਚੁਗਿਰਦੇ ਨੂੰ ਪੂਰੀ ਤਰ੍ਹਾਂ ਸਮਝਣ ਤੇ ਵਸ ਵਿਚ ਲਿਆਉਣ ਦੇ ਯਤਨ ਕਰ ਰਿਹਾ ਹੈ।

ਇਸ ਆਸਵੰਦ ਸੁਭਾ ਦੇ ਸਹਾਰੇ ਬੰਦਾ ਮਾੜੀਆਂ ਮੋਟੀਆਂ ਤਬਦੀਲੀਆਂ ਤੇ ਤਬਾਹੀਆਂ ਨੂੰ ਦੇਖ ਕੇ ਨਹੀਂ ਘਬਰਾਂਦਾ। ਪਰ ਇਹ ਚੜ੍ਹਦੀ ਕਲਾ ਵਾਲਾ ਸੁਭਾ ਸਮੁਚੀ ਮਨੁਖਤਾ ਦਾ ਲੱਛਣ ਹੈ। ਇਕੜ-ਦੁਕੜ ਮਨੁਖ ਵਿਚ ਸਿਵਾਏ ਕੁਝ ਚੋਣਵੀਆਂ ਸ਼ਖ਼ਸੀਅਤਾਂ ਦੇ ਚੜ੍ਹਦੀ ਕਲਾ ਨਾਲੋਂ ਢਹਿੰਦੀ ਕਲਾ ਦਾ ਜ਼ੋਰ ਵਧੇਰੇ ਹੁੰਦਾ ਹੈ। ਸ਼ਖ਼ਸੀ ਹੈਸੀਅਤ ਵਿਚ ਮਨੁਖ ਅਜੇ ਵੀ ਕਮਜ਼ੋਰ, ਨਿਤਾਣਾ ਤੇ ਨਿਰਾਸ਼ਾਵਾਦੀ ਹੈ। ਇਕ ਅੱਧੇ ਸੰਬੰਧੀ ਦਾ ਮਰ ਜਾਣਾ ਯਾ ਕੁਝ ਰੁਪਏ ਦਾ ਨੁਕਸਾਨ ਹੋ ਜਾਣਾ ਵੀ ਉਸ ਨੂੰ ਕਿਤਨਾ ਚਿਰ ਉਦਾਸ ਰਖ ਸਕਦਾ ਹੈ। ਇਸ ਉਦਾਸੀ ਦਾ ਵੱਡਾ ਕਾਰਨ ਘਟ ਪੜ੍ਹੇ ਹੋਣਾ ਤੇ ਘਟ ਦੁਨੀਆਂ ਵਿਚ ਫਿਰੇ ਹੋਣਾ ਹੈ। ਜੋ ਆਦਮੀ ਆਪਣੇ ਪਿੰਡੋਂ ਕਦੀ ਬਾਹਰ ਨਹੀਂ ਨਿਕਲਿਆ, ਯਾ ਜਿਸ ਦਾ ਜੁਗਰਾਫ਼ੀਏ ਦਾ ਗਿਆਨ ਪਿੰਡ ਦੇ ਚੁਗਿਰਦੇ ਤਕ ਤੇ ਇਤਿਹਾਸ ਦਾ ਗਿਆਨ ਆਪਣੇ ਇਲਾਕੇ ਦੇ ਇਕ ਅਧੇ ਭੈੜੇ ਯਾ ਚੰਗੇ ਆਦਮੀ ਤਕ ਹੀ ਮਹਿਦੂਦ ਹੈ, ਉਹ ਨਿਕੇ ਨਿਕੇ ਨੁਕਸਾਨਾਂ ਨੂੰ ਮਹਾਨ ਤਬਾਹੀਆਂ ਸਮਝ ਕੇ ਛੇਤੀ ਹੀ ਮਾਯੂਸ ਹੋ ਜਾਂਦਾ ਹੈ। ਪਰ ਜਿਉਂ ਜਿਉਂ ਆਦਮੀ ਦੁਨੀਆਂ ਦੇ ਵਧੇਰੇ ਹਿਸੇ ਨੂੰ ਗਾਂਹਦਾ ਹੈ ਅਤੇ ਜਿਉਂ ਜਿਉਂ ਉਹ ਹਰ ਤਰ੍ਹਾਂ ਦੇ ਕੁਦਰਤੀ ਤੇ ਸਮਾਜਕ ਇਲਮਾਂ ਨੂੰ ਪੜ੍ਹਦਾ ਹੈ ਉਸ ਦਾ ਨੁਕਤਾ-ਨਿਗਾਹ ਅਤ ਚੌੜਾ, ਅਤ ਉੱਚਾ ਤੇ ਅਤ ਡੂੰਘਾ ਹੋ ਜਾਂਦਾ ਹੈ। ਇਸ ਲਈ ਕੁਝ ਜਾਨਾਂ ਦੀ ਤਲਫ਼ੀ ਯਾ ਕੁਝ ਸ਼ਹਿਰਾਂ ਯਾ ਬਸਤੀਆਂ ਦੀ ਤਬਾਹੀ ਉਸ ਨੂੰ ਸੁਭਾਵਕ

ਲਗਦੀ ਹੈ । ਉਹ ਇਕ ਉਚੇ ਦਿਮਾਗੀ-ਪੱਧਰ ਤੇ ਖਲੋ ਕੇ ਦੁਨੀਆਂ ਦਾ ਦ੍ਰਿਸ਼ ਵੇਖਦਾ ਹੈ। ਬੇਸ਼ਕ ਕੁਝ ਜਾਨਾਂ, ਸ਼ਹਿਰਾਂ ਤੇ ਬਾਜ਼ੇ ਵੇਲੇ ਸਦੀਆਂ ਵਿਚ ਉਸਰੀਆਂ ਮਹਾਨ ਸਭਿਤਾਵਾਂ ਦੀ ਤਬਾਹੀ ਦੇਖ ਕੇ ਉਸ ਨੂੰ ਦੁਖ ਹੁੰਦਾ ਹੈ ਪਰ ਇਸ ਦੇ ਨਾਲ ਹੀ ਜਦ ਉਹ ਸਮੁਚੇ ਤੌਰ ਤੇ ਦੁਨੀਆਂ ਨੂੰ ਪਹਿਲੇ ਨਾਲੋਂ ਸੁਹਣਾ ਤੇ ਮਨੁਖ ਨੂੰ ਪਹਿਲੇ ਨਾਲੋਂ ਸਿਆਣਾ ਦੇਖਦਾ ਹੈ ਤਾਂ ਉਸ ਦੀ ਹਿਕ ਆਸ ਤੇ ਸ੍ਵੈ-ਭਰੋਸੇ ਨਾਲ ਭਰ ਜਾਂਦੀ ਹੈ।

ਨਿਰਾਸ਼ਾਵਾਦ ਦੇ ਕੁਝ ਕਾਰਨ ਤਾਂ ਕੁਦਰਤੀ ਹਨ ਜਿਵੇਂ ਤੁਫਾਨਾਂ ਭੁਚਾਲਾਂ ਦਾ ਆਉਣਾ, ਸਿਤਾਰਿਆਂ ਦਾ ਟੁਟਣਾ ਤੇ ਮਨੁਖ ਦਾ ਕਿਸੇ ਨਾ ਕਿਸੇ ਸਮੇਂ ਜ਼ਰੂਰ ਮਰ ਜਾਣਾ । ਸਪਸ਼ਟ ਹੈ ਕਿ ਕੁਦਰਤ ਨੇ ਕਿਸੇ ਉਚੇਰੇ ਭਾਵ ਦੀ ਪੂਰਤੀ ਲਈ ਆਪਣੇ ਪ੍ਰੋਗ੍ਰਾਮ ਵਿਚ ਕਦੇ ਵੀ ਫ਼ਰਕ ਨਹੀਂ ਪੈਣ ਦੇਣਾ ਭਾਵੇਂ ਮਨੁਖ ਦਾ ਕਿਤਨਾ ਵੀ ਨੁਕਸਾਨ ਕਿਉਂ ਨਾ ਹੋ ਜਾਏ । ਇਸ ਦਾ ਇਲਾਜ ਇਹੀ ਹੈ ਕਿ ਜਿਥੋਂ ਤਕ ਹੋ ਸਕੇ ਕੁਦਰਤ ਉਤੇ ਕਾਬੂ ਪਾਇਆ ਜਾਵੇ। ਬੇਸ਼ਕ ਮਰਨਾ ਮਨੁਖ ਲਈ ਉਨੀ ਹੀ ਜ਼ਰੂਰੀ ਚੀਜ਼ ਹੈ ਜਿਤਨਾ ਕਿ ਜੀਣਾ ਪਰ ਘਟੋ ਘਟ ਇਤਨਾ ਯਤਨ ਜ਼ਰੂਰ ਹੋਣਾ ਚਾਹੀਦਾ ਕਿ ਜਦ ਤਕ ਮਨੁਖ ਜੀਂਦਾ ਹੈ ਉਸ ਨੂੰ ਸੁਹਣੀ ਤਰ੍ਹਾਂ ਖਾਣ, ਪੀਣ, ਪਹਿਨਣ ਤੇ ਰਹਿਣ ਦੇ ਸੁਖ ਮਿਲ ਸਕਣ ਅਤੇ ਉਹ ਕਿਸੇ ਅਤ ਕੋਝੀ ਬੀਮਾਰੀ ਯਾ ਕਿਸੇ ਹੋਰ ਗ਼ੈਰ-ਕੁਦਰਤੀ ਤਰੀਕੇ ਨਾਲ ਨਾ ਮਰੇ ।

ਇਹ ਸਭ ਕੁਝ ਸਹਿਜੇ ਹੀ ਹੋ ਸਕਦਾ ਹੈ, ਪਰ ਮਨੁਖ ਵਿਚ ਲੁਕਿਆ ਲੁਟ-ਖਸੁਟ ਤੇ ਖ਼ੁਦਗ਼ਰਜ਼ੀ ਦਾ ਸ਼ੈਤਾਨ ਯੁਗਾਂ ਤੋਂ ਇਸ ਆਦਰਸ਼ ਨੂੰ ਪਛੇਤਰੇ ਪਾਂਦਾ ਚਲਾ ਆਉਂਦਾ ਹੈ ।

ਮਨੁਖ ਜਾਣਦਾ ਹੈ ਕਿ ਉਸ ਦਾ ਅਸਲੀ ਦੁਸ਼ਮਣ ਉਸ ਦਾ ਚੁਗਿਰਦਾ ਹੈ ਜਿਸ ਉਤੇ ਪੂਰੀ ਫ਼ਤਹ ਪ੍ਰਾਪਤ ਕਰਨ ਨਾਲ ਉਹ ਸਾਰੀ ਦੁਨੀਆਂ ਨੂੰ ਖ਼ੁਸ਼ਹਾਲੀ ਤੇ ਸੁੰਦਰਤਾ ਨਾਲ ਭਰ ਸਕਦਾ ਹੈ। ਕੌਣ ਆਖ ਸਕਦਾ ਹੈ ਕਿ ਧਰਤੀ ਸਭ ਆਦਮੀਆਂ ਲਈ ਰਜਵੀਂ ਰੋਟੀ ਨਹੀਂ ਉਗਾ ਸਕਦੀ ? ਕੌਣ ਆਖਦਾ ਹੈ ਕਿ ਸਭ ਬੰਦਿਆਂ ਨੂੰ ਸੁਹਣੇ ਤੇ ਮੋਕਲੇ ਘਰ ਦੇਣ ਵਾਸਤੇ ਏਸ ਸਿਤਾਰੇ ਤੇ ਥਾਂ ਨਹੀਂ ? ਕੌਣ ਆਖ ਸਕਦਾ ਹੈ ਕਿ ਸਭ ਮਰਦ ਅਤ ਸੁਹਣੇ ਤੇ ਸਭ ਤੀਵੀਆਂ ਅਤ ਸੁਹਣੀਆਂ ਨਹੀਂ ਬਣਾਈਆਂ ਜਾ ਸਕਦੀਆਂ ? ਕੌਣ ਆਖਦਾ ਹੈ ਕਿ ਸਮੁੰਦਰਾਂ ਤੇ ਪਹਾੜਾਂ ਵਿਚ ਸਭ ਹੁਸਨਾਂ ਨੂੰ ਸ਼ਿੰਗਾਰਨ ਵਾਸਤੇ ਹੀਰਿਆ ਪੰਨਿਆਂ ਦੀ ਥੁੜੋਂ ਹੈ ? ਪਰ ਇਹ ਸਭ ਕੁਝ ਉਦੋਂ ਹੀ ਹੋ ਸਕਦਾ ਹੈ ਜਦ ਆਦਮੀ ਇਕ ਦੂਜੇ ਨੂੰ ਲੁਟਣ ਦੀ ਥਾਂ ਆਪਣੇ ਸਾਂਝੇ ਦੁਸ਼ਮਣ—ਚੁਗਿਰਦੇ ਨੂੰ ਲੁਟਣ ਲਈ ਇਕ-ਮੁਠ ਹੋ ਜਾਣਗੇ। ਪਰ ਸੁਭਾਵਕ ਤੋਰ ਤੇ ਆਲਸੀ ਹੋਣ ਕਰਕੇ ਮਨੁਖ ਚਾਹੁੰਦਾ ਹੈ ਕਿ ਉਹ ਖਾਵੇ ਪਹਿਨੇ ਸਭ ਤੋਂ ਚੰਗਾ, ਪਰ ਉਸ ਦੇ ਹਿੱਸੇ ਦਾ ਕੰਮ ਦੂਜੇ ਕਰਨ। ਇਸੇ ਆਲਸ ਤੋਂ ਜੰਮੀ ਖ਼ੁਦਗ਼ਰਜ਼ੀ ਦੇ ਕਾਰਨ ਮਨੁਖ ਕੁਦਰਤ ਨੂੰ ਗ਼ੁਲਾਮ ਬਣਾਉਣ ਦੀ ਥਾਂ ਮਨੁਖ ਨੂੰ ਹੀ ਗੁਲਾਮ ਬਣਾਈ ਜਾਂਦਾ ਹੈ, ਕਿਉਂਕਿ ਉਸ ਦੇ ਤਜਰਬੇ ਦੇ ਮੁਤਾਬਕ ਇਹ ਤਰੀਕਾ ਸੌਖਾ ਹੈ।

ਸੋ ਇਕੜ ਦੁਕੜ ਆਦਮੀ ਦਾ ਗ਼ਮ ਤੇ ਮਾਯੂਸੀ ਨਾਲ ਭਰਿਆ ਹੋਣਾ ਸੁਭਾਵਕ ਹੈ। ਪਰ ਜਿਵੇਂ ਅਸੀਂ ਉਤੇ ਦਸ ਆਏ ਹਾਂ, ਸਮੁਚੇ ਤੋਰ ਤੇ ਮਨੁਖ ਇਕ ਆਸਵੰਦ ਜੀਵ ਹੈ। ਉਸ ਨੂੰ ਸਾਫ਼ ਨਜ਼ਰ ਆ ਰਿਹਾ ਹੈ ਕਿ ਲੁਟ ਖਸੁਟ ਦੀਆਂ ਨੀਹਾਂ ਤੇ ਉਸਰਿਆ ਸਾਡਾ ਸਮਾਜਕ ਢਾਂਚਾ ਹੌਲੀ ਹੌਲੀ ਖੁਰ

ਰਿਹਾ ਹੈ ਤੇ ਇਸ ਦੇ ਨਾਲੋ ਨਾਲ ਗ਼ਰੀਬਾਂ ਤੇ ਮਜ਼ਦੂਰਾਂ ਦਾ ਸਦੀਆਂ ਤੋਂ ਕੁਚਲਿਆ ਸ੍ਵੈ-ਮਾਨ ਤੇ ਸ੍ਵੈ-ਭਰੋਸਾ ਸਹਿਜੇ ਸਹਿਜੇ ਪਾਸਾ ਪਰਤ ਰਿਹਾ ਹੈ ।

ਕੀ ਹੋਇਆ ਜੇ ਯੂਰਪ ਵਿਚ ਅਜ ਮਣਾ ਮੂੰਹ ਲਹੂ ਵੀਟ ਰਿਹਾ ਹੈ ਯਾ ਸਾਰੀ ਫ਼ਜ਼ਾ ਸ਼ਾਹ ਕਾਲੇ ਗਰਦ ਗੁਬਾਰ ਨਾਲ ਭਰੀ ਪਈ ਹੈ । ਬੇਇਨਸਾਫ਼ੀ ਦੀਆਂ ਨੀਹਾਂ ਤੇ ਉਸਰੇ ਸਮਾਜਾਂ ਦਾ ਇਹ ਇਕ ਜ਼ਰੂਰੀ ਅੰਤ ਹੈ । ਇਕੜ ਦੁਕੜ ਮਨੁਖ ਨੂੰ ਅਜਿਹੀਆਂ ਢਾਹੂ ਘਟਨਾਵਾਂ ਭਾਵੇਂ ਮਾਯੂਸੀ ਤੇ ਗ਼ਮ ਨਾਲ ਭਰ ਦੇਣ, ਪਰ ਸਮੁਚੇ ਤੌਰ ਤੇ ਮਨੁਖ ਦੀਆਂ ਆਸਵੰਦ ਅਖਾਂ ਮੌਜੂਦਾ ਗਰਦ ਗੁਬਾਰ ਦੀ ਸੰਘਣੀ ਚਾਦਰ ਵਿਚ ਦੀ ਬਰਾਬਰੀ ਤੇ ਇਨਸਾਫ਼ ਤੇ ਉਸਰ ਰਹੇ ਇਕ ਅਤ ਸੁਹਣੇ ਤੇ ਅਤ ਸ਼ਾਂਤ ਸਮਾਜ ਦਾ ਮਹਿਲ ਉਸਰਦਾ ਦੇਖ ਰਹੀਆਂ ਹਨ ।

# ਮਹਾਤਮਾ ਗਾਂਧੀ

੧

ਮਹਾਤਮਾ ਗਾਂਧੀ ਹੱਡੀਆਂ ਦੀ ਇਕ ਨਿੱਕੀ ਜਹੀ ਮੁਠ ਹੈ, ਪਰ ਉਸ ਦੀ ਰੂਹ ਦੇ ਵਿਸ਼ਾਲ ਕਲਾਵੇ ਵਿਚ ਲਗ ਪਗ ਸਾਰੀ ਦੁਨੀਆਂ ਵਲੀ ਹੋਈ ਹੈ । ਅਜ ਕਲ ਉਸ ਨੂੰ ਸਭ ਤੋਂ ਵੱਡਾ ਹਿੰਦੁਸਤਾਨੀ ਸਮਝਿਆ ਜਾਂਦਾ ਹੈ ਅਤੇ ਇਸ ਵੀਹਵੀਂ ਸ.ਦੀ ਵਿਚ ਵੀ, ਜਦ ਕਿ ਹਰ ਥਾਂ ਫ਼ਲਸਫ਼ੇ ਤੇ ਸਾਇੰਸ ਦਾ ਰਾਜ ਹੈ, ਦੁਨੀਆਂ ਦੇ ਕਰੋੜਾਂ ਜੀ ਉਸ ਨੂੰ ਅਵਤਾਰ ਸਮਝ ਕੇ ਪੂਜ ਰਹੇ ਹਨ । ਲੱਖਾਂ ਦੀ ਗਿਣਤੀ ਵਿਚ ਉਸ ਦੇ ਬੁਤ ਬਣ ਚੁਕੇ ਹਨ ਤੇ ਅਸੰਖਾਂ ਘਰਾਂ ਵਿਚ ਉਸ ਦੀਆਂ ਫੋਟੋ ਪੂਜਾ ਨਮਿਤ ਸਥਾਪਤ ਕੀਤੀਆਂ ਗਈਆਂ ਹਨ। ਕਿਰਸਾਨ ਲੋਕ ਚਾਲ੍ਹੀ ਚਾਲ੍ਹੀ ਮੀਲ ਪੈਂਡਾ ਮਾਰ ਕੇ ਕੇਵਲ ਉਸ ਦੀ ਗੱਡੀ ਨੂੰ ਲਘਦਿਆਂ ਵੇਖਣ ਆਉਂਦੇ ਹਨ, ਭਾਵੇਂ ਉਹ ਖਲੋਵੇ ਤਕ ਨਾ ਅਤੇ ਮਹਾਤਮਾ ਦੀ ਝਲਕ ਤਕ ਨਾ ਪੈ ਸਕੇ । ਉਹ ਹਿੰਦੁਸਤਾਨ ਦੇ ਅਧ-ਭੁੱਖੇ ਤੇ ਗੁੰਗੇ ਗ਼ਰੀਬਾਂ ਲਈ ਇਕ ਮੁਅਜਜ਼ਾ ਹੈ। ਹਿੰਦੁਸਤਾਨ ਇਕ ਪਾਸੇ ਰਿਹਾ, ਦੁਨੀਆਂ ਵਿਚ ਐਸਾ ਕੋਈ ਮੁਲਕ ਹੀ

ਹੋਵੇਗਾ, ਜਿੱਥੇ ਗਾਂਧੀ ਦੇ ਭਗਤਾਂ ਦੀਆਂ ਮੰਡਲੀਆਂ ਨਾ ਬਣੀਆਂ ਹੋਣ ਅਤੇ ਜਿੱਥੋਂ ਹਰ ਸਾਲ ਹਜ਼ਾਰਾਂ ਮਰਦ ਤੇ ਤੀਵੀਆਂ ਉਸ ਦੇ ਦਰਸ਼ਨਾਂ ਲਈ ਨਾ ਆਉਂਦੇ ਹੋਣ ।

ਮਹਾਤਮਾ ਗਾਂਧੀ ਨੂੰ ਆਮ ਕਰਕੇ ਬੁੱਧ ਨਾਲ ਮੇਲਿਆ ਜਾਂਦਾ ਹੈ । ਕਈ ਉਸ ਨੂੰ ਈਸਾ ਦਾ ਦੂਜਾ ਰੂਪ ਆਖਦੇ ਹਨ। ਬੇਸ਼ਕ ਜੇ ਉਸ ਦੇ ਅਹਿੰਸਾ ਤੇ ਸ਼ਾਂਤਮਈ ਦੇ ਸਿਧਾਂਤਾਂ ਨੂੰ ਦੇਖੀਏ ਤਾਂ ਉਹ ਇਨ੍ਹਾਂ ਦੋਹਾਂ ਮਹਾਨ ਹਸ਼ਤੀਆਂ ਨਾਲ ਕਾਫ਼ੀ ਮਿਲਦਾ ਜੁਲਦਾ ਜਾਪਦਾ ਹੈ, ਪਰ ਰਤਾ ਨੇੜਿਓਂ ਹੋ ਕੇ ਦੇਖਿਆਂ ਇਸ ਨਿੱਕੇ ਜਹੇ ਮਹਾਂ ਪੁਰਸ਼ ਦਾ ਮੁਹਾਂਦਰਾ ਉਨ੍ਹਾਂ ਤੋਂ ਵਖਰਾ ਜਾਪੇਗਾ। ਉਸ ਵਿਚ ਮਹਾਤਮਾ ਬੁਧ ਦੀ ਅਹਿੰਸਾ ਤੇ ਈਸਾ ਦੀ ਪਿਆਰ ਤੱਕਣੀ ਤੋਂ ਇਲਾਵਾ ਬੱਚੇ ਦੀ ਸ਼ੋਖੀ, ਰਿੰਦ ਦੀ ਜ਼ਿੰਦਾ ਦਿਲੀ, ਤਪੀਸ਼ਰ ਦਾ ਹਠ ਤੇ ਪਾਲੀਟੀਸ਼ਨ ਦੀ ਪੈਂਤੜਾ ਬਦਲੀ ਵੀ ਹੈ। ਧਿਆਨ ਨਾਲ ਵੇਖਿਆਂ ਉਹ ਤੁਹਾਨੂੰ ਇਹ ਤੇ ਅਜੇਹੀਆਂ ਹੋਰ ਕਈ ਵਿਰੋਧਤਾਈਆਂ ਦਾ ਕੇਂਦਰ ਨਜ਼ਰ ਆਵੇਗਾ । ਉਸ ਨੇ ਆਪ ਕਈ ਵਾਰੀ ਮਰਨ-ਵਰਤ ਰੱਖੇ ਹਨ, ਪਰ ਲੋਕਾਂ ਨੂੰ ਭੁਖ ਹੜਤਾਲ ਕਰਨ ਤੋਂ ਰੋਕਦਾ ਹੈ । ਅਹਿੰਸਾ ਦਾ ਸਿਧਾਂਤ ਉਸ ਦੀ ਜਿੰਦ ਜਾਨ ਹੈ, ਪਰ ਪਿਛਲੇ ਮਹਾਂ ਯੁਧ ਵਿਚ ਅਤੇ ਬੋਅਰ ਤੇ ਜ਼ੁਲੂ ਦੀਆਂ ਲੜਾਈਆਂ ਵਿਚ ਉਹ ਆਪ ਜਾ ਕੇ ਅੰਗ੍ਰੇਜ਼ਾਂ ਦੀ ਮਦਦ ਕਰਦਾ ਰਿਹਾ ਹੈ । ਉਹ ਅਜ ਕਲ ਦੀ ਸਾਇੰਸ ਨੂੰ ਨਫ਼ਰਤ ਕਰਦਾ ਹੈ, ਪਰ ਆਪ ਐਨਕਾਂ ਪਹਿਨਦਾ ਤੇ ਥਰਮਾ ਮੀਟਰ ਵਰਤਦਾ ਹੈ । ਉਹ ਕਾਂਗ੍ਰਸ ਦੀ ਰੂਹ ਰਵਾਨ, ਅੱਖਾਂ ਤੇ ਉਂਗਲੀਆਂ ਹੈ, ਪਰ ਉਂਜ ਉਸ ਦਾ ਚਾਰ ਆਨਾ ਮੈਂਬਰ ਵੀ ਨਹੀਂ ।

ਇਸ ਤਰ੍ਹਾਂ ਦੀਆਂ ਵਿਰੋਧਤਾਈਆਂ ਨੇ ਉਸ ਦੀ ਸ਼ਖ਼ਸੀਅਤ ਨੂੰ ਰਹਸਜ-ਮਈ ਬਣਾ ਦਿੱਤਾ ਹੈ ਅਤੇ ਦੁਨੀਆਂ ਵੇਖ ਵੇਖ ਕੇ ਹੈਰਾਨ ਹੈ ਕਿ ਕਿਵੇਂ ਇਸ ਨਿਕੇ ਜਹੇ ਪੀਢੇ ਪਰ ਲਚਕਦਾਰ ਰਬ ਦੇ ਜੀ ਨੇ, ਜੋ ਇਕ ਲੰਗੋਟੇ ਨਾਲ ਤਨ ਢਕਦਾ ਤੇ ਕੇਵਲ ਬਕਰੀ ਦੇ ਦੁਧ ਤੇ ਖਜੂਰਾਂ ਦੀ ਮੁਠ ਤੇ ਪਲਦਾ ਹੈ, ਹਿੰਦੁਸਤਾਨ ਦੇ ੩੫੦,੦੦੦,੦੦੦ ਵਾਸੀਆਂ ਨੂੰ, ਜੋ ਦੁਨੀਆਂ ਦੀ ਸਾਰੀ ਵੱਸੋਂ ਦਾ ਲਗ ਪਗ ਪੰਜਵਾਂ ਹਿੱਸਾ ਹਨ, ਮਗਰ ਲਾ ਲਿਆ ਹੋਇਆ ਹੈ ।

੨.

ਮੋਹਨ ਦਾਸ ਕਰਮ ਚੰਦ ਗਾਂਧੀ ਨੇ ੨ ਅਕਤੂਬਰ ੧੮੬੯ ਵਾਲੇ ਦਿਨ ਕਾਠੀਆਵਾੜ ਦੀ ਪੋਰਬੰਦਰ ਨਾਮੀ ਇਕ ਨਿਕੀ ਜਹੀ ਰਿਆਸਤ ਵਿਚ ਜਨਮ ਲਿਆ । ਉਸ ਦਾ ਪਿਤਾ ਤੇ ਦਾਦਾ ਦੋਵੇਂ ਕਾਠੀਆਵਾੜ ਦੀਆਂ ਸਥਾਨਕ ਰਿਆਸਤਾਂ ਵਿਚ ਵਜ਼ੀਰ ਸਨ । ਉਸ ਦੇ ਪਿਤਾ ਨੇ ਚਾਰ ਵਿਆਹ ਕੀਤੇ, ਗਾਂਧੀ ਚੌਥੀ ਵਹੁਟੀ ਵਿਚੋਂ ਹੋਇਆ । ਭਾਵੇਂ ਗਾਂਧੀ ਨੇ ਆਪਣੇ ਪਿਤਾ ਨੂੰ ਬੜਾ ਸੂਰਬੀਰ ਤੇ ਦਿਆਨਤਦਾਰ ਲਿਖਿਆ ਹੈ, ਪਰ ਗਾਂਧੀ ਦੀ ਮੌਜੂਦਾ ਸ਼ਖਸੀਅਤ ਤੇ ਧਾਰਮਕ ਰੁਚੀਆਂ ਨੂੰ ਢਾਲਣ ਵਾਲੀ ਉਸ ਦੀ ਮਾਂ ਸੀ । ਗਾਂਧੀ ਨੇ ਆਪਣੀ ਜੀਵਨ ਕਥਾ ਵਿਚ ਜੋ ਤਸਵੀਰ ਆਪਣੀ ਮਾਂ ਦੀ ਖਿੱਚੀ ਹੈ ਉਹ ਪੜ੍ਹਨ ਯੋਗ ਹੈ ।

ਬਿਲਕੁਲ ਲਵੀ ਉਮਰ ਵਿਚ ਇਕ ਮਿਤਰ ਨੇ ਗਾਂਧੀ ਨੂੰ ਆਖਿਆ ਕਿ ਹਿੰਦੁਸਤਾਨੀ ਇਸ ਲਈ ਕਮਜ਼ੋਰ ਹਨ ਕਿ ਉਹ

ਮਾਸ ਨਹੀਂ ਖਾਂਦੇ ਅਤੇ ਅੰਗ੍ਰੇਜ਼ ਸਿਰਫ਼ ਇਸ ਲਈ ਸਾਡੇ ਉਤੇ ਹਕੂਮਤ ਕਰ ਰਹੇ ਹਨ ਕਿ ਉਹ ਮਾਸ-ਖੋਰੇ ਹਨ । ਚੋਰੀ ਚੋਰੀ ਗਾਂਧੀ ਨੇ ਮਾਸ ਖਾਣ ਦਾ ਫੈਸਲਾ ਕਰ ਲਿਆ, ਪਰ ਬਕਰੀ ਦੇ ਭੈੜੇ ਮਾਸ ਨੇ ਉਸ ਨੂੰ ਬੀਮਾਰ ਕਰ ਦਿੱਤਾ । ਉਸ ਰਾਤ ਉਸ ਨੂੰ ਇਕ ਡਾਢਾ ਭਿਆਨਕ ਸੁਫਨਾ ਆਇਆ, ਇਸ ਵਿਚ ਇਕ ਜੀਉਂਦੀ ਬਕਰੀ ਉਸ ਦੇ ਪੇਟ ਵਿਚ ਮਮਿਆਉਂਦੀ ਰਹੀ। ਉਨ੍ਹਾਂ ਹੀ ਦਿਨਾਂ ਵਿਚ ਇਕ ਮਿਤਰ ਗਾਂਧੀ ਨੂੰ ਵੇਸਵਾਵਾਂ ਦੇ ਬਾਜ਼ਾਰ ਲੈ ਗਿਆ। ਗਾਂਧੀ ਆਖਦਾ ਹੈ, "ਮੈਂ ਗੁਨਾਹ ਦੀ ਇਸ ਕੋਠੜੀ ਵਿਚ ਬਿਲਕੁਲ ਅੰਨ੍ਹਾ ਤੇ ਗੁੰਗਾ ਖੜਾ ਸਾਂ । ਮੈਂ ਗੁਨਾਹ ਦੇ ਜਬਾੜੇ ਵਿਚ ਪੈਣ ਵਾਲਾ ਹੀ ਸੀ ਕਿ ਮੇਰੇ ਰੱਬ ਨੇ ਮੈਨੂੰ ਬਚਾ ਲਿਆ।" ਇਸੇ ਤਰ੍ਹਾਂ ਇਕ ਵਾਰੀ ਉਹ ਸਿਗਰਟ ਪੀ ਬੈਠਾ ਅਤੇ ਪਛਤਾਵੇ ਵਿਚ ਲਗ ਭਗ ਮਰਨ ਕੰਢੇ ਪਹੁੰਚ ਗਿਆ । ਉਹ ਆਖਦਾ ਹੈ ਕਿ ਉਸ ਨੇ ਆਪਣੇ ਬਚਪਨ ਵਿਚ ਇਕ ਝੂਠ ਤਕ ਨਹੀਂ ਬੋਲਿਆ।

ਅਜੇ ਉਹ ੧੩ ਸਾਲਾਂ ਦਾ ਹੀ ਸੀ ਕਿ ਉਸ ਦਾ ਵਿਆਹ ਹੋ ਗਿਆ । ਉਸ ਦੀ ਵਹੁਟੀ ਕਸਤੂਰਾ ਬਾਈ ਅਨਪੜ੍ਹ ਸੀ । "ਮੈਂ ਉਸ ਨੂੰ ਪੜ੍ਹਾਉਣ ਦਾ ਬੜਾ ਚਾਹਵਾਨ ਸਾਂ, ਪਰ ਪਸ਼ੂ-ਪਿਆਰ ਕੋਈ ਸਮਾਂ ਨਹੀਂ ਸੀ ਦਿੰਦਾ।" ਜਦ ਕਸਤੂਰਾ ਬਾਈ ਦੇ ਘਰ ਪਹਿਲਾ ਬੱਚਾ ਜੰਮਿਆ ਤਾਂ ਗਾਂਧੀ ਦੀ ਉਮਰ ਮਸਾਂ ਪੰਦਰ੍ਹਾਂ ਸਾਲਾਂ ਦੀ ਸੀ। ਉਸੇ ਸਾਲ ਹੀ ਉਸ ਦਾ ਪਿਤਾ ਮਰ ਗਿਆ । ਇਸ ਘਟਨਾ ਦਾ ਮਹਾਤਮਾ ਗਾਂਧੀ ਉਤੇ ਬੇਹਦ ਮਾਨਸਿਕ ਪ੍ਰਭਾਵ ਪਿਆ, ਕਿਉਂਕਿ ਜਿਵੇਂ ਉਹ ਆਪ ਦਸਦਾ ਹੈ ਪਿਤਾ ਦੀ ਮੌਤ ਵੇਲੇ ਉਹ ਵਹੁਟੀ ਨਾਲ ਇਕ

ਬਿਸਤਰੇ ਵਿਚ ਸੁੱਤਾ ਪਿਆ ਸੀ ।

ਲਿੰਗ-ਵਾਸ਼ਨਾ ਗਾਂਧੀ ਵਿਚ ਬਹੁਤ ਸੀ । ਆਪਣੀ ਪੁਸਤਕ ਵਿਚ ਉਹ ਥਾਂ ਥਾਂ ਇਸ ਦਾ ਜ਼ਿਕਰ ਕਰਦਾ ਹੈ। ਚਾਰ ਵਾਰੀ ਰੱਬ ਨੇ ਉਸ ਨੂੰ ਵੇਸ਼ਵਾਵਾਂ ਪਾਸ ਜਾਣ ਤੋਂ ਬਚਾਇਆ । ਪਰ ੧੯੦੦ ਵਿਚ ਜਦ ਗਾਂਧੀ ੩੧ ਸਾਲਾਂ ਦਾ ਸੀ, ਉਸ ਨੇ ਲਿੰਗ ਵਾਸ਼ਨਾ ਉਤੇ ਪੂਰਾ ਕਾਬੂ ਪਾ ਕੇ ਸਦਾ ਲਈ ਗ੍ਰਿਹਸਥ ਤਿਆਗ ਦਿੱਤਾ ਕਿਉਂਕਿ ਅਹਿੰਸਾ ਦੇ ਮਾਰਗ ਤੇ ਚਲਣ ਲਈ ਇਸ ਨੂੰ ਉਹ ਪਹਿਲਾ ਕਦਮ ਸਮਝਦਾ ਸੀ।

ਹਾਈ ਸਕੂਲ ਤੇ ਅਹਿਮਦਾਬਾਦ ਯੂਨੀਵਰਸਿਟੀ ਦੀ ਵਿਦਿਆ ਮੁਕਾ ਕੇ ਉਸ ਨੂੰ ਬੈਰਿਸਟਰੀ ਪੜ੍ਹਨ ਲਈ ਵਲੈਤ ਜਾਣਾ ਪਿਆ । ਤਿੰਨ ਸਾਲ ਮਗਰੋਂ ਉਹ ਹਿੰਦੁਸਤਾਨ ਪਰਤਿਆ ਅਤੇ ਬੰਬਈ ਵਿਚ ਪ੍ਰੈਕਟਸ ਸ਼ੁਰੂ ਕਰ ਦਿਤੀ। ਪਹਿਲੇ ਮੁਕੱਦਮੇ ਵਿਚ ਹੀ ਜਦ ਉਹ ਗਵਾਹ ਉਤੇ ਜਰਹ ਕਰਨ ਲਈ ਉਠਿਆ ਤਾਂ ਉਸ ਦੀਆਂ ਲੱਤਾਂ ਕੰਬਣ ਲੱਗ ਪਈਆਂ ਅਤੇ ਉਸ ਨੂੰ ਬਿਨਾਂ ਕੋਈ ਸਵਾਲ ਪੁੱਛੇ ਬਹਿਣਾ ਪੈ ਗਿਆ।

੧੮੯੩ ਵਿਚ, ਆਪਣੇ ਆਪ ਨੂੰ ਹਿੰਦੁਸਤਾਨ ਵਿਚ ਫੇਲ੍ਹ ਸਮਝ ਕੇ ਉਹ ਦਖਣੀ ਅਫ਼ਰੀਕਾ ਨੂੰ ਚਲਾ ਗਿਆ, ਜਿਥੋਂ ਦੀ ਅਤ ਵਡੀ ਹਿੰਦੁਸਤਾਨੀ ਵਸਤੀ ਵਿਚ ਕੰਮ ਤੁਰ ਪੈਣ ਦੀ ਉਸ ਨੂੰ ਆਸ ਸੀ । ਉਥੇ ਪਹੁੰਚਦਿਆਂ ਹੀ ਆਪਣੀ ਦਿਨ ਬਦਿਨ ਪ੍ਰਫੁਲਤ ਹੋ ਰਹੀ ਸ਼ਖ਼ਸੀਅਤ ਦੇ ਕਾਰਨ ਉਹ ਆਪਣੇ ਲੋਕਾਂ ਦਾ ਲੀਡਰ ਬਣ ਗਿਆ । ਵੀਹ ਸਾਲ ਉਹ ਉਥੇ ਹੀ ਰਿਹਾ । ਇਸ ਅਰਸੇ ਵਿਚ ਉਸ ਨੇ ਉਹ ਸਭ ਮਹਾਨ ਤਪ ਕੀਤੇ ਜੋ ਇਕ ਉੱਚੇ ਦਰਜੇ ਦੇ ਲੀਡਰ ਲਈ ਜ਼ਰੂਰੀ ਹੁੰਦੇ

ਹਨ । ਸ਼ੁਰੂ ਸ਼ੁਰੂ ਵਿਚ ਉਸ ਨੂੰ ਠੁੱਡੇ ਮਾਰੇ ਗਏ, ਕੁਟਿਆ ਗਿਆ ਅਤੇ ਉਸ ਉਤੇ ਇਕ ਕੁੱਲੀ ਵਾਂਗ ਥੁਕਿਆ ਗਿਆ । ਨਾ ਉਸ ਨੂੰ ਹੋਟਲ ਵਿਚ ਕੋਈ ਕਮਰਾ ਮਿਲਦਾ ਸੀ ਤੇ ਨਾ ਖਾਣ ਨੂੰ ਕੋਈ ਚੀਜ਼ । ਫਿਰ ਵੀ ਉਸ ਨੇ ਬੜੀ ਬਹਾਦਰੀ ਨਾਲ ਮਹਾਂ ਯੁਧ ਤੇ ਹੋਰ ਲੜਾਈਆਂ ਵਿਚ ਅੰਗ੍ਰੇਜ਼ਾਂ ਦੀ ਮਦਦ ਕੀਤੀ । ਇਸੇ ਸਮੇਂ ਵਿਚ ਉਸ ਨੇ ਰਸਕਿਨ, ਟਾਲਸਟਾਇ ਤੇ ਥਾਰੋ ਦੀਆਂ ਪੁਸਤਕਾਂ ਨੂੰ ਪੜ੍ਹਿਆ ਅਤੇ ਸਾਲਾਂ ਦੀ ਡੂੰਘੀ ਸੋਚ ਵਿਚਾਰ ਮਗਰੋਂ ਸਤਿਆਗ੍ਰਹਿ ਦੇ ਸਿਧਾਂਤ ਤੇ ਪੁੱਜਾ । ਉਥੇ ਉਹ ਇਕ ਕਾਮਯਾਬ ਬਰਿਸਟਰ ਸੀ ਅਤੇ ਪੰਜ ਹਜ਼ਾਰ ਪੌਂਡ ਸਾਲ ਦੀ ਉਸ ਨੂੰ ਆਮਦਨੀ ਸੀ । ਪਰ ਉਸ ਨੇ ਇਹ ਪੇਸ਼ਾ ਤਿਆਗ ਕੇ ਇਕ ਜ਼ਿਮੀਦਾਰਾ ਵਸਤੀ ਆਬਾਦ ਕੀਤੀ, ਜਿਥੇ ਉਸ ਨੇ ਗ਼ਰੀਬੀ, ਸ਼ਾਂਤਮਈ ਤੇ ਸਾਦਗੀ ਦਾ ਜ਼ੁਹਦ ਕਮਾਇਆ । ਇਸੇ ਵਸਤੀ ਵਿਚ ਉਸ ਨੇ Indian Opinion ਨਾਮੀ ਅਖ਼ਬਾਰ ਜਾਰੀ ਕੀਤਾ ਅਤੇ ਹਿੰਦ ਸ੍ਵਰਾਜ ਨਾਮੀ ਕਿਤਾਬ ਲਿਖੀ । ਅਫ਼ਰੀਕਾ ਵਿਚ ੧੯੦੬ ਈਸਵੀ ਤਕ ਉਸ ਨੇ ਸਤਿਆਗ੍ਰਹਿ ਦੇ ਸਿਧਾਂਤ ਨੂੰ ਪਰਤਾਇਆ ਅਤੇ ਤਿੰਨ ਵਾਰੀ ਕੈਦ ਹੋਇਆ । ਕਈ ਪੁਲੀਟੀਕਲ ਘੋਲਾਂ ਤੇ ਦਾਉ ਪੇਚਾਂ ਵਿਚ ਪੈ ਕੇ ਉਸ ਨੇ ਬੰਦਿਆਂ ਨੂੰ ਸੰਭਾਲਣਾ ਤੇ ਪਿਛੇ ਲਾਉਣਾ ਸਿਖ ਲਿਆ । ਗਾਂਧੀ ੪੬ ਸਾਲਾਂ ਦਾ ਅਜਿਹਾ ਆਦਮੀ ਸੀ ਜਦ ਉਹ ੧੯੧੪ ਵਿਚ ਹਿੰਦੁਸਤਾਨ ਨੂੰ ਪਰਤਿਆ ।

ਇਥੇ ਆ ਕੇ ਉਸ ਨੇ ਅਹਿਮਦਾਬਾਦ ਵਿਚ ਦਖਣੀ ਅਫ਼ਰੀਕਾ ਵਾਂਗ ਇਕ ਵਸਤੀ ਆਬਾਦ ਕੀਤੀ, ਜਿਥੇ ਉਸ ਨੇ ਗ਼ਰੀਬਾਂ, ਅਛੂਤਾਂ ਤੇ ਕਿਰਸਾਨਾਂ ਵਿਚ ਰਹਿ ਕੇ ਆਪਣੇ ਗ਼ਰੀਬੀ

ਭਾਵ ਨੂੰ ਹੋਰ ਦ੍ਰਿੜ੍ਹ ਕੀਤਾ।

ਮਹਾਂ ਯੁਧ ਦੇ ਮੁਕ ਜਾਣ ਉਤੇ ਵੀ ਰਾਜਨੀਤੀ ਦੀ ਦੇਗ ਉਸੇ ਤਰ੍ਹਾਂ ਉਬਲ ਰਹੀ ਸੀ। ਇਸ ਯੁਧ ਵਿਚ ਹਿੰਦੁਸਤਾਨੀਆਂ ਨੇ ਪੂਰੀ ਵਫ਼ਾਦਾਰੀ ਨਾਲ ਅੰਗ੍ਰੇਜ਼ਾਂ ਦਾ ਸਾਥ ਦਿੱਤਾ ਸੀ। ਉਨ੍ਹਾਂ ੧,੨੧੫,੦੦੦ ਜਵਾਨ ਸਮੁੰਦਰੋਂ ਪਾਰ ਭੇਜੇ ਸਨ, ਜਿਨ੍ਹਾਂ ਵਿਚੋਂ ੧੦੦,੦੦੦ ਜਾਨਾਂ ਤਲਫ਼ ਹੋਈਆਂ। ਇਸ ਦੇ ਇਵਜ਼ ਵਿਚ ਹਿੰਦੁਸਤਾਨੀ ਆਸ ਰਖਦੇ ਸਨ ਕਿ ਅੰਗ੍ਰੇਜ਼ ਉਨ੍ਹਾਂ ਨੂੰ ਹਕੂਮਤ ਵਿਚ ਕੁਝ ਹਿੱਸਾ ਦੇਣਗੇ, ਪਰ ਉਨ੍ਹਾਂ ਮਾਨਟੇਗ-ਚੈਮਜ਼ਫੋਰਡ ਰੀਫ਼ਾਰਮਜ਼ ਰਾਹੀਂ ਹਿੰਦੁਸਤਾਨੀਆਂ ਦੇ ਅਥਰੂ ਪੂੰਝ ਛਡੇ। ਇਸ ਨਾਲ ਸ੍ਵਰਾਜ ਦੀ ਲਹਿਰ ਜ਼ੋਰ ਪਕੜ ਗਈ, ਜਿਸ ਨੂੰ ਰੋਕਣ ਲਈ ਸਰਕਾਰ ਨੇ ਰੋਲਟ ਬਿਲ ਪਾਸ ਕਰ ਦਿਤਾ। ਇਸ ਦੀ ਸਖ਼ਤ ਮੁਖ਼ਾਲਫ਼ਤ ਹੋਈ। ਸਾਰਾ ਦੇਸ਼ ਆਜ਼ਾਦੀ ਦੇ ਜਜ਼ਬੇ ਨਾਲ ਉਬਲ ਪਿਆ। ਗਾਂਧੀ ਨੇ ਰੋਲਟ ਬਿਲ ਦੇ ਬਰਖ਼ਿਲਾਫ਼ ਇਕ ਜ਼ਬਰ-ਦਸਤ ਹੜਤਾਲ ਕਰਵਾ ਦਿੱਤੀ ਜਿਸ ਦਾ ਨਤੀਜਾ ੧੯੧੯ ਵਿਚ ਜਲ੍ਹਿਆਂ ਵਾਲੇ ਬਾਗ਼ ਦਾ ਖ਼ੂਨੀ ਸਾਕਾ ਹੋਇਆ।

ਆਮ ਲੋਕਾਂ ਦਾ ਖ਼ਿਆਲ ਹੈ ਕਿ ਅੰਮ੍ਰਿਤਸਰ ਦੇ ਇਸ ਕੌਮੀ ਸਾਕੇ ਨੇ ਗਾਂਧੀ ਨੂੰ ਅੰਗ੍ਰੇਜ਼ਾਂ ਦੇ ਬਰਖ਼ਿਲਾਫ਼ ਕਰ ਦਿੱਤਾ। ਹੁਣ ਗਾਂਧੀ ਨੇ ਸਿਵਲ ਨਾਫ਼ਰਮਾਨੀ ਦੀ ਜ਼ਬਰਦਸਤ ਲਹਿਰ ਚਲਾ ਦਿੱਤੀ, ਅੰਗ੍ਰੇਜ਼ ਬੜੇ ਪਰੇਸ਼ਾਨ ਹੋ ਗਏ। ਭਲਾ ਉਹ ਉਨ੍ਹਾਂ ਲੋਕਾਂ ਦਾ ਕੀ ਕਰ ਸਕਦੇ ਸਨ ਜੋ ਬਿਨਾਂ ਚੀਚੀ ਉਂਗਲ ਚੁਕਿਆਂ ਆਪਣੇ ਆਪ ਨੂੰ ਕੁਟਾ ਕੁਟਾ ਕੇ ਭੋਂਹ ਬਣਵਾ ਲੈਂਦੇ ਸਨ। ਕੋਈ ਕੀ ਕਰ ਸਕਦਾ ਹੈ ਜਦ ਲੱਖਾਂ ਜਵਾਨ ਹਿੰਦੁਸਤਾਨੀ ਜੇਲ ਦੇ ਬੂਹੇ ਤੇ ਚਾਈਂ ਚਾਈਂ ਕੈਦ ਹੋਣ ਲਈ ਆਣ ਜੁੜਨ।

ਮਹਾਤਮਾ ਗਾਂਧੀ ਦਾ ਇਹ ਸਤਿਆਗ੍ਰਹਿ ਪਛਮੀ ਸਿਆਣਿਆਂ ਦੀ ਸਮਝ ਤੋਂ ਬਾਹਰ ਸੀ। ਮਹਾਤਮਾ ਨੇ ਜ਼ੋਰ ਦਿਤਾ ਕਿ ਸਤਿਆਗ੍ਰਹਿ ਵਿਚ ਕੋਈ ਬੁਗ਼ਜ਼ ਜਾਂ ਕੀਨਾ ਨਾ ਹੋਵੇ, ਕਿਸੇ ਕਿਸਮ ਦੀ ਗਾਲ੍ਹ ਦੁਪੜ ਤੇ ਫਿਕ ਭੈੜ ਨਾ ਹੋਵੇ, ਕੋਈ ਜਣਾ ਮੋੜ ਕੇ ਹੱਲਾ ਨਾ ਕਰੇ, ਵਿਰੋਧੀ ਦੀ ਬੇਇਜ਼ਤੀ ਨਾ ਕੀਤੀ ਜਾਵੇ, ਚਾਈਂ ਚਾਈਂ ਕੈਦ ਪ੍ਰਵਾਨ ਕਰ ਲਈ ਜਾਵੇ ਅਤੇ ਅੰਗ੍ਰੇਜ਼ ਅਫ਼ਸਰਾਂ ਦੀ ਮਦਦ ਕੀਤੀ ਜਾਵੇ ਜਦ ਕੋਈ ਭੁਲੜ ਹਿੰਦੁਸਤਾਨੀ ਉਨ੍ਹਾਂ ਤੇ ਹਲਾ ਕਰੇ।

ਮਹਾਤਮਾ ਗਾਂਧੀ ਨੇ ਸਰਕਾਰ ਅੰਗ੍ਰੇਜ਼ੀ ਨਾਲ ਸਭ ਸੰਬੰਧ ਤੋੜ ਲਏ ਅਤੇ ਸਰਕਾਰ ਵਲੋਂ ਮਿਲੇ ਕੇਸਰੇ ਹਿੰਦ ਮੈਡਲ ਤੇ ਬੋਅਰ ਵਾਰ ਮੈਡਲ ਮੋੜ ਦਿਤੇ। ਹੁਣ ਨਾਮਿਲਵਰਤਣ ਲਹਿਰ ਡਾਢਾ ਜ਼ੋਰ ਪਕੜ ਗਈ। ਗਾਂਧੀ ਕਾਂਗ੍ਰਸ ਦਾ ਨਿਰੋਲ ਡਿਕਟੇਟਰ ਮੰਨਿਆ ਗਿਆ। ਕੌਮਪ੍ਰਸਤ ਹਿੰਦੁਸਤਾਨੀਆਂ ਨੇ ਅੰਗ੍ਰੇਜ਼ੀ ਮਾਲ ਨੂੰ ਬਾਈਕਾਫ ਕਰਨ, ਸਰਕਾਰੀ ਸਕੂਲਾਂ ਤੋਂ ਆਪਣੇ ਬੱਚੇ ਹਟਾਉਣ, ਕਚਹਿਰੀਆਂ ਨੂੰ ਤਿਆਗਣ, ਨੌਕਰੀਆਂ ਛਡਣ, ਟੈਕਸ ਦੇਣੋਂ ਨਾਂਹ ਕਰਨ, ਸਭ ਸਰਕਾਰੀ ਤਮਗੇ ਤੇ ਖ਼ਿਤਾਬ ਮੋੜਨ ਅਤੇ ਸਭ ਤੋਂ ਵਧ ਕੇ ਖੱਦਰ ਪਾਣ ਦਾ ਫੈਸਲਾ ਕਰ ਲਿਆ।

੧੯੨੧ ਵਿਚ ਚੌਰੀ ਚੌਰਾ ਦਾ ਹਾਦਸਾ ਹੋਇਆ, ਕੁਝ ਮੂੜ੍ਹ ਤੇ ਜੁਸ਼ੀਲੇ ਹਿੰਦੁਸਤਾਨੀਆਂ ਨੇ ਪੁਲੀਸ ਦੇ ਇਕ ਜੱਥੇ ਨੂੰ ਵਢ ਟੁਕ ਕੇ ਸਾੜ ਦਿਤਾ। ਗਾਂਧੀ ਘਬਰਾ ਗਿਆ। ਗਾਂਧੀ ਸਿਵਲ ਨਾਫ਼ਰਮਾਨੀ ਦੀ ਲਹਿਰ ਨੂੰ ਹੋਰ ਘੁਕਾਉਣਾ ਚਾਹੁੰਦਾ ਸੀ, ਪਰ ਇਸ ਹਾਦਸੇ ਨੇ ਉਸ ਦੇ ਦਿਲ ਵਿਚ ਯਕੀਨ ਬਿਠਾ ਦਿਤਾ ਕਿ ਹਿੰਦੁਸਤਾਨੀ ਅਜੇ ਸਤਿਆਗ੍ਰਹਿ ਲਈ ਪੂਰੀ ਤਰ੍ਹਾਂ ਤਿਆਰ

ਨਹੀਂ ਹੋਏ। ਗਾਂਧੀ ਨੂੰ ਇਸ ਹਾਦਸੇ ਉਤੇ ਅਤ ਦਰਜੇ ਦਾ ਪਛਤਾਵਾ ਹੋਇਆ। ਉਸ ਦੇ ਖ਼ਿਆਲ ਵਿਚ ਉਹ ਆਪ ਹੀ ਇਸ ਦਾ ਜ਼ਿਮੇਵਾਰ ਸੀ, ਇਸ ਲਈ ਆਪਣੀ ਰੂਹ ਨੂੰ ਪਵਿਤਰ ਕਰਨ ਲਈ ਉਸ ਨੇ ਪਹਿਲਾ ਮਹਾਂ ਵਰਤ ਰਖਿਆ।

੧੯੨੨ ਵਿਚ ਗਾਂਧੀ ਕੈਦ ਹੋ ਗਿਆ। ਕੈਦ ਹੋਣ ਤੋਂ ਪਹਿਲੇ ਉਸ ਨੇ ਜੱਜ ਅਗੇ ਬੜੀ ਸੰਜੀਦਗੀ ਤੇ ਸ਼ਾਂਤੀ ਨਾਲ ਬੇਨਤੀ ਕੀਤੀ ਕਿ ਉਸ ਨੂੰ ਵਧ ਤੋਂ ਵਧ ਸਾਲਾਂ ਲਈ ਸਜ਼ਾ ਦਿਤੀ ਜਾਵੇ, ਕਿਉਂਕਿ ਸਾਰਾ ਕਸੂਰ ਉਸੇ ਦਾ ਹੈ। ਜੱਜ ਨੇ ਉਸ ਨੂੰ ਛੇ ਸਾਲਾਂ ਲਈ ਕੈਦ ਕਰ ਦਿਤਾ, ਪਰ ਬੀਮਾਰ ਹੋ ਜਾਣ ਕਰਕੇ ਉਸ ਨੂੰ ੧੯੨੪ ਵਿਚ ਰਿਹਾਈ ਮਿਲ ਗਈ।

ਅਗਲੇ ਸਾਲ ਕੁਹਾਟ ਦੇ ਹਿੰਦੂ ਮੁਸਲਮ ਫ਼ਸਾਦ ਦੇ ਕਾਰਨ ਗਾਂਧੀ ਨੇ ੨੧ ਦਿਨਾਂ ਦਾ ਇਕ ਹੋਰ ਵਰਤ ਰਖਿਆ।

੧੯੩੦ ਵਿਚ ਕਾਂਗ੍ਰਸ ਨੇ ਪੂਰਨ ਸੁਰਾਜ ਦਾ ਐਲਾਨ ਕਰ ਦਿਤਾ ਅਤੇ ਇਕ ਵਾਰੀ ਹੋਰ ਸਿਵਲ ਨਾਫ਼ਰਮਾਨੀ ਦੀ ਲਹਿਰ ਅਤ ਕਹਿਰਾਂ ਦੀ ਤੇਜ਼ੀ ਨਾਲ ਚਲ ਪਈ। ਮਹਾਤਮਾ ਗਾਂਧੀ ਨੇ ਇਸ ਲਹਿਰ ਦਾ ਕੇਂਦਰ ਲੂਣ ਨੂੰ ਬਣਾਇਆ। ਲੂਣ ਸਰਕਾਰ ਦੀ ਮਲਕੀਅਤ ਵਿਚ ਹੈ ਅਤੇ ਜੋ ਟੈਕਸ ਇਸ ਤੇ ਲਗਦਾ ਹੈ ਉਸ ਦਾ ਬਹੁਤਾ ਭਾਰ ਗ਼ਰੀਬਾਂ ਉਤੇ ਪੈਂਦਾ ਹੈ। ਜਦ ਮਹਾਤਮਾ ਗਾਂਧੀ ਲੂਣ ਦਾ ਮੋਰਚਾ ਲਾਣ ਲਈ ਸਮੁੰਦਰ ਦੇ ਕੰਢੇ ਉਤੇ ਡਾਂਡੀ ਨਾਮੀ ਥਾਂ ਵਲ ਤੁਰਿਆ ਤਾਂ ਉਸ ਨੇ ਆਖਿਆ, "ਗੋਡਿਆਂ ਭਾਰ ਹੋ ਕੇ ਮੈਂ ਸਰਕਾਰ ਤੋਂ ਰੋਟੀ ਮੰਗੀ ਸੀ, ਪਰ ਮੈਨੂੰ ਵੱਟੇ ਦਿੱਤੇ ਗਏ।" ਅਤੇ ਆਖ਼ਰ ਸਮੁੰਦਰ ਦੇ ਕੰਢੇ ਅਪੜ ਕੇ ਉਸ ਨੇ ਆਪਣੇ ਮਿਤਰਾਂ ਦੀ ਮਦਦ ਨਾਲ ਸਮੁੰਦਰ ਵਿਚੋਂ ਲੂਣ ਕਢਦਿਆਂ ਕਢਦਿਆਂ ਆਖਿਆ, "ਨਾਕਾਮਯਾਬ ਹੋ ਕੇ ਵਾਪਸ ਪਰਤਣ

ਨਾਲੋਂ ਮੈਂ ਪਸੰਦ ਕਰਦਾ ਹਾਂ ਕਿ ਇੱਥੇ ਕੁੱਤੇ ਮੇਰੀਆਂ ਹੱਡੀਆਂ ਚੱਟਣ।"

ਪਰ ਗਾਂਧੀ ਦੇ ਅਥਾਹ ਸਿਦਕ ਦੇ ਬਾਵਜੂਦ ਇਸ ੧੯੩੦ ਦੀ ਸਿਵਲ ਨਾਫ਼ਰਮਾਨੀ ਦੀ ਲਹਿਰ ਨੂੰ ਪੂਰਨ ਕਾਮਯਾਬੀ ਨਾ ਹੋਈ। ੧੯੩੪ ਵਿਚ ਇਹ ਫਿਕੀ ਪੈ ਗਈ। ਹਜ਼ਾਰਾਂ ਆਦਮੀ ਜੇਲ੍ਹ ਵਿਚ ਤਕੇ ਗਏ। ਕੁਝ ਚਿਰ ਬਾਦ ਰਾਊਂਡ ਟੇਬਲ ਕਾਨਫ੍ਰੰਸਾਂ ਸ਼ੁਰੂ ਹੋ ਗਈਆਂ, ਜਿਨ੍ਹਾਂ ਦਾ ਨਤੀਜਾ ਹਿੰਦੁਸਤਾਨ ਲਈ ਨਵੀਂ ਰਾਜ ਬਣਤਰ ਹੋਇਆ। ੧੯੩੭ ਵਿਚ ਕਾਫੀ ਵਿਰੋਧਤਾ ਮਗਰੋਂ ਕਾਂਗ੍ਰਸ ਨੇ ਇਸ ਨੂੰ ਪਰਵਾਨ ਕਰ ਲਿਆ।

੧੯੩੪ ਵਿਚ ਗਾਂਧੀ ਨੇ ਕਾਂਗ੍ਰਸ ਤੋਂ ਅਸਤੀਫ਼ਾ ਦੇ ਦਿਤਾ। ਇਥੋਂ ਤਕ ਕਿ ਉਹ ਕਾਂਗ੍ਰਸ ਦਾ ਚਾਰ-ਆਨਾ ਮੈਂਬਰ ਭੀ ਨਾ ਰਿਹਾ। ਪਰ ਇਹ ਸਭ ਕੁਝ ਉਤੋਂ ਉਤੋਂ ਹੀ ਹੈ। ਗਹੁ ਨਾਲ ਵੇਖੀਏ ਤਾਂ ਗਾਂਧੀ ਅਜੇ ਤੀਕ ਕਾਂਗ੍ਰਸ ਦੀ ਜਿੰਦ ਜਾਨ ਹੈ।

## ੩

ਅਜ ਕਲ ਮਹਾਤਮਾ ਗਾਂਧੀ ਵਾਰਧਾ ਦੇ ਲਾਗੇ ਸੇਗਾਉਂ ਪਿੰਡ ਵਿਚ ਰਹਿੰਦਾ ਹੈ। ਹਰ ਰੋਜ਼ ਜਾਂਦੇ ਚਾਰ ਵਜੇ ਸਵੇਰੇ ਉਠਦਾ ਹੈ ਅਤੇ ਅਰਦਾਸ ਕਰ ਕੇ, ਮੀਂਹ ਜਾਏ ਹਨੇਰੀ ਜਾਏ, ਸੈਰ ਨੂੰ ਨਿਕਲ ਜਾਂਦਾ ਹੈ। ਭਾਵੇਂ ਉਹ ਬੜਾ ਦੁਬਲਾ ਜਾਪਦਾ ਹੈ, ਪਰ ਤਗੜੇ ਤਗੜੇ ਜਵਾਨਾਂ ਨੂੰ ਤੁਰਨ ਵਿਚ ਪਛਾੜ ਦਿੰਦਾ ਹੈ। ਲੰਡਨ ਵਿਚ ਭੀ ਉਸ ਨੇ ਸੈਰ ਦਾ ਪ੍ਰੋਗ੍ਰਾਮ ਨਹੀਂ ਸੀ ਤੋੜਿਆ।

ਅਰਦਾਸ ਵਿਚ ਭੀ ਉਹ ਬੜਾ ਪੱਕਾ ਹੈ। ਵਲੈਤ ਵਿਚ ਭੀ ਜਦ ਅਰਦਾਸ ਦਾ ਵੇਲਾ ਆਉਂਦਾ ਸੀ ਤਾਂ ਉਹ ਜਿਥੇ ਭੀ ਹੁੰਦਾ, ਫ਼ਰਸ਼

ਉਤੇ ਬਹਿ ਕੇ ਅਰਦਾਸ ਕਰ ਲੈਂਦਾ । ਇਥੋਂ ਤਕ ਕਿ ਇਕ ਵਾਰੀ ਹਊਸ ਆਫ਼ ਕਾਮਨਜ਼ ਦੇ ਕਮੇਟੀ ਰੂਮ ਵਿਚ ਉਸ ਨੇ ਆਪਣੀ ਅਰਦਾਸ ਦੇ ਪ੍ਰੋਗ੍ਰਾਮ ਨੂੰ ਨਿਭਾਹਿਆ। ਉਹ ਦਿਨ ਵਿਚ ਦੋ ਦਫ਼ਾ ਅਰਦਾਸ ਕਰਦਾ ਹੈ—ਇਕ ਸੂਰਜ ਚੜ੍ਹਨ ਵੇਲੇ, ਇਕ ਡੁਬਣ ਵੇਲੇ ।

ਖਾਣ ਦੇ ਬਾਰੇ ਮਸ਼ਹੂਰ ਹੈ ਕਿ ਮਹਾਤਮਾ ਗਾਂਧੀ ਮਾਸ ਨਹੀਂ ਖਾਂਦਾ ਤੇ ਨਾ ਹੀ ਹੋਰ ਕੋਈ ਰਿਝੀ ਹੋਈ ਚੀਜ਼, ਪਰ ਇਹ ਖ਼ਿਆਲ ਗ਼ਲਤ ਹੈ ਕਿ ਉਹ ਬਹੁਤ ਥੋੜਾ ਖ਼ਾਂਦਾ ਹੈ । ਉਸ ਦੇ ਦਸਤਰਖ਼ਾਨ ਉਤੇ ਘਟੋ ਘਟ ਇਹ ਚੀਜ਼ਾਂ ਜ਼ਰੂਰ ਹੁੰਦੀਆਂ ਹਨ—ਬਕਰੀ ਦੇ ਦੁਧ ਦਾ ਇਕ ਬਠਲ, ਖਜੂਰਾਂ, ਅਖ਼ਰੋਟ, ਪਿਸਤਾ, ਸ਼ਹਿਦ, ਅਧਰਕ, ਕਟੀਆਂ ਹੋਇਆਂ ਸਬਜ਼ੀਆਂ ਦੀ ਇਕ ਪਲੇਟ, ਸੰਗਤਰੇ, ਅਨਾਨਾਸ, ਅੰਬ ਤੇ ਨਾਸ਼ਪਾਤੀਆਂ ਆਦਿ ।

ਉਹ ਬੜੀ ਮਿਹਨਤ ਕਰਦਾ ਹੈ, ਲਗਾਤਾਰ ਲੋਕਾਂ ਨੂੰ ਮਿਲਦਾ ਹੈ ਅਤੇ ਨਾਲ ਕੰਮ ਕਰਨ ਵਾਲਿਆਂ ਨੂੰ ਰਾਏ ਦਿੰਦਾ ਹੈ। ਗਲ ਕੀ ਮਹਾਤਮਾ ਗਾਂਧੀ ਜਿਥੇ ਭੀ ਹੋਵੇ, ਉਹੀ ਥਾਂ ਹਿੰਦੁਸਤਾਨ ਦੀ ਰਾਜਧਾਨੀ ਹੈ । ਲਗ ਪਗ ਸਾਰੀ ਦੁਨੀਆਂ ਦੇ ਜ਼ਰੂਰੀ ਲੋਕਾਂ ਨਾਲ ਲਿਖਾ ਪੜ੍ਹੀ ਕਰਦਾ ਹੈ। ਇਕ ਇਸ਼ਨਾਨ ਸਮਾਂ ਹੀ ਉਸ ਦਾ ਆਰਾਮ ਸਮਾਂ ਹੈ । ਉਹ ਚਾਲ੍ਹੀ ਮਿੰਟ ਡਾਢੇ ਗਰਮ ਪਾਣੀ ਵਿਚ ਨ੍ਹਾਂਦਾ ਹੈ ਅਤੇ ਆਮ ਤੌਰ ਤੇ ਟੱਬ ਵਿਚ ਬੈਠਾ ਪੜ੍ਹਦਾ ਰਹਿੰਦਾ ਹੈ।

ਸੋਮਵਾਰ ਇਸ ਦਾ ਮੌਨ-ਦਿਹਾੜਾ ਹੈ। ਭਾਵੇਂ ਕੁਝ ਦਾ ਕੁਝ ਹੋ ਜਾਵੇ, ਉਹ ਉਸ ਦਿਨ ਨਹੀਂ ਬੋਲਦਾ। ਵਰਤ ਰਖ ਰਖ ਕੇ ਉਸ ਨੂੰ ਆਪਣੇ ਸਰੀਰ ਉਤੇ ਕਾਫ਼ੀ ਕਾਬੂ ਹਾਸਲ ਹੋ ਗਿਆ ਹੈ। ਇਕ ਵਾਰੀ ਗਾਂਧੀ ਦਾ ਵਜ਼ਨ ਘਟ ਕੇ ੯੭ ਪੌਂਡ ਹੋ ਗਿਆ ਸੀ ਅਤੇ ਉਹ ਸਾਰੇ ਦਿਨ ਵਿਚ ਕੇਵਲ ੪੦੦ ਗਲੋਰੀਆਂ ਖਾਂਦਾ ਸੀ

ਡਾਕਟਰ ਰਾਏ ਨੇ ਕਿਹਾ ਕਿ ਉਸ ਦਾ ਵਜ਼ਨ ਘਟੋ ਘਟ ੧੦੪ ਪੌਂਡ ਚਾਹੀਦਾ ਹੈ ਅਤੇ ਇਹ ਤਾਂ ਹੀ ਹੋ ਸਕਦਾ ਹੈ ਜੇ ਉਹ ਆਪਣੀ ਖ਼ੁਰਾਕ ਦੂਣੀ ਕਰ ਦੇਵੇ। ਗਾਂਧੀ ਸਬਰ ਨਾਲ ਸੁਣਦਾ ਰਿਹਾ, ਪਰ ਉਸ ਨੇ ਖ਼ੁਰਾਕ ਵਧਾਉਣ ਤੋਂ ਇਨਕਾਰ ਕਰ ਦਿਤਾ ਅਤੇ ਦਾਹਵਾ ਕੀਤਾ ਕਿ ਉਹ ਇਕ ਹਫ਼ਤੇ ਦੇ ਅੰਦਰ ਅੰਦਰ ਖ਼ੁਰਾਕ ਵਿਚ ਇਕ ਗਲੋਰੀ ਵਧਾਉਣ ਬਿਨਾਂ ਆਪਣਾ ਵਜ਼ਨ ੧੦੪ ਪੌਂਡ ਕਰ ਸਕਦਾ ਹੈ। ਅਤੇ ਉਸ ਨੇ ਇਹ ਕਰ ਵੀ ਵਿਖਾਇਆ।

ਜੇ ਉਹ ਆਖੇ, 'ਮੈਂ ੨੫ ਮਿੰਟ ਸਵਾਂਗਾ', ਇਹ ਆਖਕੇ ਉਹ ਝਟ ਗੂੜ੍ਹੀ ਨੀਂਦਰੇ ਸੌਂ ਜਾਏਗਾ ਅਤੇ ਪੰਜੀਆਂ ਦੇ ਛੱਬੀ ਮਿੰਟ ਨਹੀਂ ਹੋਣਗੇ ਕਿ ਜਾਗ ਪਏਗਾ। ਉਸ ਦੇ ਨੌਕਰ ਜਾਣਦੇ ਹਨ ਕਿ ਰੇਲ ਦੇ ਸਫ਼ਰ ਵੇਲੇ ਉਹ ਕਿਵੇਂ ਗੱਡੀ ਵਿਚ ਵੜਨ ਦੇ ੩੦ ਸਕਿੰਟ ਬਾਅਦ ਸੌਂ ਜਾਂਦਾ ਹੈ। ਇਕ ਵਾਰੀ ਪੰਡਤ ਮੋਤੀ ਲਾਲ ਨਹਿਰੂ ਦੀ ਮਾਤਮੀ ਰਸਮ ਤੋਂ ਮੁੜ ਕੇ ਆਉਣ ਸਮੇਂ ਉਹ ਮੋਟਰਕਾਰ ਵਿਚ ਸੌਂ ਰਿਹਾ ਸੀ। ਕਾਰ ਉਲਟ ਗਈ, ਗਾਂਧੀ ਰੁੜ੍ਹਿਆ ਹੋਇਆ ਬਾਹਰ ਜਾ ਪਿਆ। ਜਦ ਉਸ ਦੇ ਦੋਸਤ ਘਬਰਾਏ ਹੋਏ ਉਸ ਦੇ ਕੋਲ ਪਹੁੰਚੇ ਤਾਂ ਉਹ ਸੜਕ ਦੇ ਕੰਢੇ ਘੂਕ ਸੁੱਤਾ ਹੋਇਆ ਸੀ।

ਆਪਣੀ ਪਤਨੀ ਕਸਤੂਰਾ ਬਾਈ ਬਾਰੇ ਜਦੋਂ ਤੇ ਜੋ ਜੋ ਮਹਾਤਮਾ ਗਾਂਧੀ ਨੇ ਲਿਖਿਆ ਹੈ, ਉਹ ਦਿਲ ਨੂੰ ਪਿਘਲਾਉਣ ਵਾਲਾ ਹੈ। ਜਾਨ ਗੁੰਥਰ ਦੇ ਖ਼ਿਆਲ ਅਨੁਸਾਰ ਉਹ ਇਕ ਨਿਕੀ ਜਹੀ ਗੋਲ ਮੋਲ ਖ਼ੁਸ਼ਰਹਿਣੀ ਤੀਵੀਂ ਹੈ ਜਿਸ ਦਾ ਮੂੰਹ ਚੀਨ ਦੀ ਆਜੜੀ ਕੁੜੀ ਵਰਗਾ ਹੈ। ਉਹ ਗਾਂਧੀ ਦੇ ਅਤ ਨੇੜੇ ਹੈ, ਪਰ ਉਸ ਦੇ ਪ੍ਰੋਗ੍ਰਾਮ ਵਿਚ ਵਾਲ ਜਿੰਨਾ ਵਿਘਨ ਨਹੀਂ ਪਾਉਂਦੀ।

ਇਕ ਵਾਰੀ ਗਾਂਧੀ ਤੇ ਉਸ ਦੀ ਪਤਨੀ ਤੀਜੇ ਦਰਜੇ ਵਿਚ

ਸਫ਼ਰ ਕਰ ਰਹੇ ਸਨ । ਉਸ ਨੇ ਆਪਣੀ ਪਤਨੀ ਨੂੰ ਸੈਕਿੰਡ ਕਲਾਸ ਦਾ ਗੁਸਲਖ਼ਾਨਾ ਵਰਤਣ ਦੀ ਆਗਿਆ ਦੇ ਦਿਤੀ । ਇਸ ਨਿਕੀ ਜਹੀ ਬੇਇਨਸਾਫ਼ੀ ਨਾਲ ਗਾਂਧੀ ਦੀ ਰੂਹ ਨੂੰ ਕਿੰਨੇ ਦਿਨ ਕਲੇਸ਼ ਹੁੰਦਾ ਰਿਹਾ । ਇਸੇ ਤਰਾਂ ਉਸ ਦੀ ਜ਼ਮੀਰ ਨੇ ਇਕ ਵਾਰਾਂ ਉਸ ਨੂੰ ਬੇਹਦ ਝਾੜ ਪਾਈ ਸੀ ਜਦ ਜਹਾਜ਼ ਦਾ ਸਫ਼ਰ ਕਰਦਿਆਂ ਕਰਦਿਆਂ ਗਾਂਧੀ ਨੇ ਆਪਣੇ ਇਕ ਮਿਤਰ ਨੂੰ ਵਰਗਲਾ ਕੇ ਉਸ ਕੋਲੋਂ ਇਕ ਕੀਮਤੀ ਦੂਰਬੀਨ ਸਮੁੰਦਰ ਵਿਚ ਸੁਟ ਪੁਆਈ ਸੀ।

ਦਖਣੀ ਅਫ਼ਰੀਕਾ ਦੇ ਜੇਲ੍ਹ ਵਿਚ ਉਸ ਨੇ ਟੱਟੀਆਂ ਸਾਫ਼ ਕਰਨ ਲਈ ਆਪਣੇ ਆਪ ਨੂੰ ਪੇਸ਼ ਕੀਤਾ-ਭਾਵੇਂ ਜੇਲ੍ਹਰ ਕੂਕਦਾ ਰਿਹਾ ਕਿ ਉਹ ਕਿਸੇ ਹੋਰ ਨੂੰ ਇਸ ਕੰਮ ਲਈ ਚੁਣ ਸਕਦਾ ਹੈ। ਇਸੇ ਤਰ੍ਹਾਂ ਇਕ ਈਸਾਈ ਮਹਾਤਮਾ ਗਾਂਧੀ ਪਾਸ ਮਹਿਮਾਨ ਬਣ ਕੇ ਠਹਿਰਿਆ ਅਤੇ ਗਾਂਧੀ ਨੇ ਉਸ ਦਾ ਕਮੋਡ ਆਪ ਸਾਫ਼ ਕੀਤਾ।

ਇਕ ਵਾਰੀ ਦਾ ਜ਼ਿਕਰ ਹੈ ਕਿ ਸਟੇਸ਼ਨ ਉਤੇ ਇਕ ਅੰਗ੍ਰੇਜ਼ ਨੇ ਗਾਂਧੀ ਨੂੰ ਕੁਲੀ ਕਰਕੇ ਅਵਾਜ਼ ਮਾਰੀ। ਮਹਾਤਮਾ ਗਾਂਧੀ ਨੇ ਕੁਲੀਆਂ ਵਾਲੀ ਨਿਮ੍ਰਤਾ ਨਾਲ ਅੰਗ੍ਰੇਜ਼ ਦੇ ਬੈਗ ਚੁਕ ਲਏ।

ਮਹਾਤਮਾ ਗਾਂਧੀ ਵਿਚ ਇਕ ਅਜੀਬ ਤਰ੍ਹਾਂ ਦੀ ਖਿਚ ਹੈ। ਉਸ ਦਾ ਇਤਨਾ ਅਸਰ ਹੈ ਕਿ ਇਕ ਵਾਰੀ ਸਰ ਸੈਮੂਅਲ ਹੋਰ ਨੇ ਹਿੰਦੁਸਤਾਨ ਦੇ ਨਵੇਂ ਵਾਇਸਰਾਏ ਲਾਰਡ ਵਲਿੰਗਟਨ ਨੂੰ ਹੁਕਮ ਦਿਤਾ ਸੀ ਕਿ ਉਹ ਗਾਂਧੀ ਨੂੰ ਨਾ ਮਿਲੇ, ਨਹੀਂ ਤਾਂ ਅਵੱਸ਼ ਉਸ ਵਲ ਖਿਚਿਆ ਜਾਵੇਗਾ।

ਗਾਂਧੀ ਦੀ ਸੂਝ ਬੜੀ ਮਹੀਨ ਤੇ ਤੀਖਸ਼ਣ ਹੈ। ਲੋਕਾਂ ਨੇ ਮਿਸ ਮਿਓ ਦੀ ਪੁਸਤਕ 'ਮਦਰ ਇੰਡੀਆ' ਬਾਰੇ ਸਫ਼ਿਆਂ ਦੇ ਸਫ਼ੇ ਲਿਖ ਮਾਰੇ ਹਨ. ਪਰ ਉਹ ਖ਼ੂਬੀ ਨਹੀਂ ਪੈਦਾ ਕਰ ਸਕੇ

ਜੋ ਗਾਂਧੀ ਨੇ ਆਪਣੇ ਇਕ ਵਾਕ ਵਿਚ ਕੀਤੀ ਹੈ–ਇਹ ਇਕ ਐਸੀ ਪੁਸਤਕ ਹੈ ਜੋ ਕਿਸੇ ਯੂਰਪੀਨ ਨੂੰ ਨਹੀਂ ਪੜ੍ਹਨੀ ਚਾਹੀਦੀ ਅਤੇ ਹਰ ਇਕ ਹਿੰਦੁਸਤਾਨੀ ਨੂੰ ਪੜ੍ਹਨੀ ਚਾਹੀਦੀ ਹੈ।

ਵਿਚਾਰ ਸ਼ਕਤੀ ਤੋਂ ਇਲਾਵਾ ਗਾਂਧੀ ਦੀ ਸ਼ਕਤੀ ਦਾ ਸਭ ਤੋਂ ਵੱਡਾ ਸੋਮਾ ਉਸ ਦੀ ਹਿੰਦੁਸਤਾਨ ਬਾਰੇ ਡੂੰਘੀ ਵਾਕਫ਼ੀ ਹੈ।ਹਿੰਦੁਸਤਾਨੀ ਵਿਚ ਲਗ ਪਗ ੭੦੦,੦੦੦ ਪਿੰਡ ਹਨ, ਅਤੇ ਗਾਂਧੀ ਇਨ੍ਹਾਂ ਵਿਚੋਂ ਕਾਫ਼ੀ ਪਿੰਡ ਵੇਖ ਚੁਕਾ ਹੈ। ਉਹ ਇਕ ਮਾਰ੍ਕੇ ਦਾ ਮੁਸਾਫ਼ਰ ਹੈ। ਥਰਡ ਕਲਾਸ ਦੇ ਖ਼ਾਨਿਆਂ ਵਿਚ ਤੇ ਖ਼ਾਸ ਕਰ ਕੇ ਪੈਦਲ ਉਸ ਨੇ ਸਾਰੇ ਹਿੰਦੁਸਤਾਨ ਨੂੰ ਗਾਹਿਆ ਹੋਇਆ ਹੈ।

ਜੋ ਚੀਜ਼ਾਂ ਗਾਂਧੀ ਨੂੰ ਬੇਹਦ ਪਸੰਦ ਹਨ, ਉਹ ਹਨ ਬੱਚੇ, ਤਾਜ਼ੀ ਹਵਾ, ਹਾਸਾ, ਮਿਤਰ ਤੇ ਸੱਚ। ਜਿਸ ਚੀਜ਼ ਨੂੰ ਉਹ ਅਤ ਦਰਜੇ ਦੀ ਘ੍ਰਿਣਾ ਕਰਦਾ ਹੈ, ਉਹ ਹੈ ਝੂਠ।

੪

ਅਸਾਂ ਮਹਾਤਮਾ ਗਾਂਧੀ ਦੀ ਸ਼ਖ਼ਸੀਅਤ, ਜੀਵਨ ਤੇ ਸੁਭਾ ਬਾਰੇ ਬਹੁਤ ਕੁਝ ਲਿਖਿਆ ਹੈ। ਹੁਣ ਅਸੀਂ ਕਈ ਜ਼ਰੂਰੀ ਵਿਸ਼ਿਆਂ ਬਾਰੇ ਮਹਾਤਮਾ ਗਾਂਧੀ ਦੇ ਆਪਣੇ ਖ਼ਿਆਲ ਪੇਸ਼ ਕਰਦੇ ਹਾਂ।

ਵਿਆਹ–ਮਨੁਖੀ ਜੀਵਨ ਦਾ ਆਦਰਸ਼ ਮੋਕਸ਼ ਹੈ। ਇਸ ਆਦਰਸ਼ ਦੀ ਪ੍ਰਾਪਤੀ ਵਿਚ ਵਿਆਹ ਇਕ ਰੁਕਾਵਟ ਹੈ, ਕਿਉਂਕਿ ਇਸ ਨਾਲ ਸਰੀਰਾਂ ਦੇ ਬੰਧਨ ਸਗੋਂ ਪਕੇਰੇ ਹੋ ਜਾਂਦੇ ਹਨ।

ਆਰਟ–ਹਰ ਇਕ ਸੱਚੇ ਆਰਟ ਲਈ ਜ਼ਰੂਰੀ ਹੈ ਕਿ ਉਹ ਆਤਮਾ ਨੂੰ ਆਪੇ ਦੀ ਪਛਾਣ ਵਿਚ ਸਹਾਇਤਾ ਦੇਵੇ। ਜੋ ਚੀਜ਼ ਆਤਮਾ ਦੀ ਉਡਾਰੀ ਵਿਚ ਟੋਕ ਪਾਉਂਦੀ ਹੈ ਉਹ ਆਰਟ ਨਹੀਂ, ਇਕ ਮਿਥਿਆ

ਤੇ ਜਾਲ ਹੈ।

ਮਸ਼ੀਨਰੀ—ਅਜ ਕਲ ਮਸ਼ੀਨ ਥੋੜਿਆਂ ਨੂੰ ਬਹੁਤਿਆਂ ਦੀਆਂ ਪਿਠਾਂ ਉਤੇ ਸਵਾਰ ਹੋਣ ਵਿਚ ਮਦਦ ਦਿੰਦੀ ਹੈ। ਮਸ਼ੀਨਾਂ ਦੇ ਪਿਛੇ ਮਨੁਖ ਨੂੰ ਕਸ਼ਟ ਤੋਂ ਬਚਾਉਣ ਦਾ ਖ਼ਿਆਲ ਨਹੀਂ, ਸਗੋਂ ਲਾਲਚ ਦਾ ਖ਼ਿਆਲ ਹੈ। ਮੈਂ ਅਜੇਹੀਆਂ ਗਲਾਂ ਦੇ ਵਿਰੁਧ ਹੀ ਆਪਣੇ ਸਾਰੇ ਜ਼ੋਰ ਨਾਲ ਲੜ ਰਿਹਾ ਹਾਂ।

ਅੰਗ੍ਰੇਜ਼ੀ ਵਿਦਿਆ—ਉਨ੍ਹਾਂ ਸਭ ਜਹਾਲਤਾਂ ਵਿਚੋਂ, ਜੋ ਹਿੰਦੁਸਤਾਨ ਦੇ ਸਿਰ ਪਈਆਂ ਹੋਈਆਂ ਹਨ, ਇਸ ਤੋਂ ਵੱਡੀ ਕੋਈ ਭੀ ਨਹੀਂ ਕਿ ਆਜ਼ਾਦੀ ਦੇ ਖ਼ਿਆਲ ਪੈਦਾ ਕਰਨ ਲਈ ਅਤੇ ਭਾਵਾਂ ਦੀ ਠੀਕ ਉਸਾਰੀ ਲਈ ਅੰਗ੍ਰੇਜ਼ੀ ਜ਼ਬਾਨ ਦਾ ਆਉਣਾ ਜ਼ਰੂਰੀ ਹੈ। ਮੈਨੂੰ ਦੁਖ ਹੁੰਦਾ ਹੈ ਜਦੋਂ ਮਾਂ ਬਾਪ ਆਪਣੇ ਬੱਚਿਆਂ ਨੂੰ ਜਾਂ ਪਤੀ ਆਪਣੀਆਂ ਪਤਨੀਆਂ ਨੂੰ ਆਪਣੀ ਮਾਤਰੀ ਭਾਸ਼ਾ ਦੀ ਥਾਂ ਅੰਗ੍ਰੇਜ਼ੀ ਵਿਚ ਚਿਠੀਆਂ ਲਿਖਦੇ ਹਨ।

ਕੌਮੀ ਵਿਦਿਆ—ਅਮਲ ਬਿਨਾਂ ਨਿਰੀ ਅਖਰੀ ਵਿਦਿਆ ਇਕ ਚੋਪੜੀ ਹੋਈ ਲੋਥ ਵਾਂਗ ਹੈ ਜੋ ਦੇਖਣ ਨੂੰ ਤਾਂ ਭਾਵੇਂ ਸੁਹਣੀ ਲਗੇ, ਪਰ ਕਿਸੇ ਨੂੰ ਉੱਚਾ ਤੇ ਪਵਿਤਰ ਨਹੀਂ ਬਣਾ ਸਕਦੀ।

ਉਚੇਰੀ ਵਿਦਿਆ—ਮੇਰਾ ਦਾਅਵਾ ਹੈ ਕਿ ਮੈਂ ਉਚੇਰੀ ਵਿਦਿਆ ਦਾ ਦੁਸ਼ਮਣ ਨਹੀਂ। ਹਾਂ ਮੈਂ ਉਸ ਉਚੇਰੀ ਵਿਦਿਆ ਦਾ ਦੁਸ਼ਮਣ ਹਾਂ ਜੋ ਇਸ ਮੁਲਕ ਵਿਚ ਦਿਤੀ ਜਾਂਦੀ ਹੈ। ਮੇਰੀ ਸਕੀਮ ਅਨੁਸਾਰ ਸਾਡੇ ਮੁਲਕ ਵਿਚ ਵਧੇਰੀਆਂ ਤੇ ਚੰਗੇਰੀਆਂ ਲਾਇਬਰੇਰੀਆਂ, ਵਧੇਰੀਆਂ ਤੇ ਚੰਗੇਰੀਆਂ ਲਬਾਰੇਟਰੀਆਂ ਤੇ ਵਧੇਰੀਆਂ ਤੇ ਚੰਗੇਰੀਆਂ ਖੋਜ-ਸੰਸਥਾਵਾਂ ਹੋਣਗੀਆਂ।

ਸਾਹਿਤ—ਸਾਡੇ ਸਾਹਿਤਚਾਰੀ ਸਾਰਾ ਦਿਨ ਕਾਲੀ ਦਾਸ,

ਭਵਭੂਤੀ ਤੇ ਅੰਗ੍ਰੇਜ਼ੀ ਲਿਖਾਰੀਆਂ ਦੀਆਂ ਪੁਸਤਕਾਂ ਉਤੇ ਝੁਕੇ ਰਹਿੰਦੇ ਹਨ, ਅਤੇ ਸਾਨੂੰ ਥੋੜੀਆਂ ਬਹੁਤ ਬਦਲ ਕੇ ਉਨ੍ਹਾਂ ਦੀਆਂ ਨਕਲਾਂ ਦਿੰਦੇ ਹਨ । ਮੈਂ ਚਾਹੁੰਦਾ ਹਾਂ ਕਿ ਉਹ ਪਿੰਡਾਂ ਨੂੰ ਜਾਣ, ਅਜ ਕਲ ਦੇ ਜੀਵਨ ਨੂੰ ਅਖੀਂ ਦੇਖਣ ਅਤੇ ਕੋਈ ਜਾਨ ਫੂਕਣ ਵਾਲਾ ਸਾਹਿਤ ਉਗਲਣ ।

ਵਿਦਿਆਰਥੀ ਕੀ ਕਰ ਸਕਦੇ ਹਨ—ਸਾਡਾ ਸਭ ਗਿਆਨ, ਵੇਦਾਂ ਦਾ ਪਾਠ, ਸੰਸਕ੍ਰਿਤ, ਲਾਤੀਨੀ, ਯੂਨਾਨੀ ਆਦਿ ਦਾ ਸਹੀ ਗਿਆਨ ਕਿਸੇ ਕੰਮ ਨਹੀਂ, ਜੇ ਇਨ੍ਹਾਂ ਨਾਲ ਸਾਡਾ ਦਿਲ ਪਵਿਤ੍ਰ ਨਹੀਂ ਹੁੰਦਾ । ਸਭ ਗਿਆਨਾਂ ਦਾ ਨਤੀਜਾ ਪਵਿਤਰ ਆਚਰਨ ਦੀ ਉਸਾਰੀ ਹੋਣਾ ਚਾਹੀਦਾ ਹੈ ।

ਵਿਦਿਆ ਵਿਚ ਅਹਿੰਸਾ—ਅਹਿੰਸਾ ਦਾ ਸੂਰਜ ਘ੍ਰਿਣਾ, ਕ੍ਰੋਧ, ਕੀਨਾ ਆਦਿ ਹਨੇਰੇ ਦੇ ਦੈਂਤਾਂ ਨੂੰ ਭਜਾ ਦਿੰਦਾ ਹੈ। ਵਿਦਿਆ ਵਿਚ ਅਹਿੰਸਾ ਸੂਰਜ ਵਾਂਗ ਅਤ ਪਵਿਤਰਤਾ ਨਾਲ ਚਮਕਦੀ ਹੈ ਅਤੇ ਕਿਸੇ ਤਰ੍ਹਾਂ ਭੀ ਲੁਕੀ ਨਹੀਂ ਰਹਿ ਸਕਦੀ।

ਰੱਬ ਦੀ ਹੋਂਦ—ਰੱਬ ਦੀ ਹੋਂਦ ਸਾਬਤ ਨਹੀਂ ਕੀਤੀ ਜਾ ਸਕਦੀ ਤੇ ਨਾ ਹੀ ਸਾਬਤ ਕਰਨ ਦੀ ਕੋਈ ਲੋੜ ਹੈ । ਰੱਬ ਹੈ। ਜੇ ਅਸੀਂ ਉਸ ਨੂੰ ਮਹਿਸੂਸ ਨਹੀਂ ਕਰ ਸਕਦੇ ਤਾਂ ਸਾਡੇ ਲਈ ਸਗੋਂ ਭੈੜੀ ਗਲ ਹੈ। ਅਨਭਵ ਸ਼ਕਤੀ ਦਾ ਨਾ ਹੋਣਾ ਇਕ ਬੀਮਾਰੀ ਹੈ ਜਿਸ ਦਾ ਕਦੀ ਨਾ ਕਦੀ ਸਾਨੂੰ ਇਲਾਜ ਕਰਨਾ ਪਵੇਗਾ।

ਸ਼ਬਦਾਂ ਦਾ ਅਤਿਆਚਾਰ-ਨਿਸਚੇ ਤੇ ਅਰਦਾਸ ਬਿਨਾਂ ਸ਼ਬਦ ਉਨ੍ਹਾਂ ਜਾਅਲੀ ਫੁਲਾਂ ਵਾਂਗ ਹਨ ਜਿਨ੍ਹਾਂ ਵਿਚ ਖ਼ੁਸ਼ਬੂ ਨਹੀਂ ਹੁੰਦੀ। ਮੈਂ ਇਹ ਨਹੀਂ ਆਖਦਾ ਕਿ ਦਲੀਲ ਨੂੰ ਕੁਚਲ ਦਿਤਾ ਜਾਵੇ, ਪਰ ਮੈਂ ਮਨੁਖ ਨੂੰ ਆਪਣੇ ਅੰਦਰ ਉਸ ਸ਼ਕਤੀ ਨੂੰ ਲਭਣ ਲਈ

ਪ੍ਰੇਰਦਾ ਹਾਂ ਜੋ ਦਲੀਲ ਨੂੰ ਪਰਵਾਨਗੀ ਦਿੰਦੀ ਹੈ।

ਦਾਜ-ਹਰ ਉਹ ਨੌਜਵਾਨ, ਜੋ ਵਿਆਹ ਸਮੇਂ ਦਾਜ ਦੀ ਸ਼ਰਤ ਲਾਉਂਦਾ ਹੈ, ਨਾ ਸਿਰਫ਼ ਔਰਤ ਜ਼ਾਤ ਦੀ ਹਤਕ ਕਰਦਾ ਹੈ, ਸਗੋਂ ਆਪਣੀ ਵਿਦਿਆ ਤੇ ਆਪਣੇ ਦੇਸ਼ ਨੂੰ ਕਲੰਕਤ ਕਰਦਾ ਹੈ।

ਸ੍ਵਰਾਜ-ਸ੍ਵਰਾਜ ਬੁਜ਼ਦਿਲਾਂ ਲਈ ਨਹੀਂ, ਸਗੋਂ ਉਨ੍ਹਾਂ ਲਈ ਹੈ ਜੋ ਹਸਦੇ ਫਾਂਸੀ ਤੇ ਚੜ੍ਹਦੇ ਹਨ ਅਤੇ ਇਥੋਂ ਤਕ ਕਿ ਆਪਣੀਆਂ ਅੱਖਾਂ ਬੰਨ੍ਹਾਉਣ ਤੋਂ ਇਨਕਾਰ ਕਰ ਦਿੰਦੇ ਹਨ।

ਲਿੰਗ-ਲਿੰਗ ਵਾਸ਼ਨਾ ਇਕ ਬੜੀ ਸੂਖਸ਼ਮ ਤੇ ਪਵਿਤਰ ਚੀਜ਼ ਹੈ। ਇਸ ਬਾਰੇ ਸ਼ਰਮਿੰਦਗੀ ਦਾ ਸਵਾਲ ਹੀ ਨਹੀਂ ਉਠਦਾ। ਪਰ ਇਹ ਸਿਰਫ ਪੈਦਾਇਸ਼ ਲਈ ਹੀ ਹੋਣੀ ਚਾਹੀਦੀ। ਇਸ ਦੀ ਹੋਰ ਕੋਈ ਵਰਤੋਂ ਭੀ ਰੱਬ ਤੇ ਮਨੁਖਤਾ ਦੇ ਵਿਰੁਧ ਗੁਨਾਹ ਹੈ।

ਵਿਦਿਆਰਥੀਆਂ ਦੀ ਮੁਸ਼ਕਲ-ਵਿਦਿਆਰਥੀਆਂ ਨੂੰ ਆਪਣੇ ਪੈਰਾਂ ਤੇ ਖਲੋਣ ਅਤੇ ਹਰ ਉਸ ਗਲ ਦੀ ਵਿਰੋਧਤਾ ਕਰਨ ਦਾ ਆਰਟ ਸਿਖਣਾ ਚਾਹੀਦਾ ਜੋ ਉਨ੍ਹਾਂ ਦੀ ਮਰਜ਼ੀ ਦੇ ਵਿਰੁਧ ਉਨ੍ਹਾਂ ਦੇ ਗਲ ਮੜ੍ਹੀ ਜਾਵੇ, ਖ਼ਾਸ ਕਰ ਕੇ ਵਿਆਹ ਸਮੇਂ।

ਕੁਰਬਾਨੀ-ਕੋਈ ਕੁਰਬਾਨੀ ਸਫ਼ਲ ਨਹੀਂ, ਜਦ ਤਕ ਇਹ ਖੁਸ਼ੀ ਨਾਲ ਨਾ ਕੀਤੀ ਜਾਵੇ। ਕੁਰਬਾਨੀ ਕਰਨੀ ਤੇ ਮੂੰਹ ਸੁਜਾਉਣਾ ਇਕ ਦੂਜੇ ਦੇ ਉਲਟ ਹਨ। ਉਹ ਆਦਮੀ ਮਨੁਖਤਾ ਦਾ ਇਕ ਸਭ ਤੋਂ ਘਟੀਆ ਨਮੂਨਾ ਹੈ ਜੋ ਆਪਣੀ ਕੁਰਬਾਨੀ ਲਈ ਲੋਕਾਂ ਤੋਂ ਹਮ-ਦਰਦੀ ਮੰਗਦਾ ਹੈ।

ਵਿਦਿਆਰਥੀ ਤੇ ਸਟਰਾਈਕਾਂ-ਵਿਦਿਆਰਥੀਆਂ ਨੂੰ ਆਪਣੇ ਖ਼ਿਆਲ ਤੇ ਇਰਾਦੇ ਜ਼ਾਹਰ ਕਰਨ ਦੀ ਪੂਰੀ ਖੁਲ੍ਹ ਹੋਣੀ ਚਾਹੀਦੀ ਹੈ। ਪਰ ਮੇਰੇ ਖ਼ਿਆਲ ਵਿਚ ਪੜ੍ਹਨ ਦੇ ਦਿਨਾਂ ਵਿਚ ਉਨ੍ਹਾਂ ਨੂੰ ਅਮਲ ਦੀ

ਖੁਲ੍ਹ ਨਹੀਂ ਹੋਣੀ ਚਾਹੀਦੀ।

ਸੱਚ ਤੇ ਰੱਬ—ਮੈਂ ਰੱਬ ਨੂੰ ਕੇਵਲ ਸੱਚ ਸਮਝ ਕੇ ਪੂਜਦਾ ਹਾਂ।......ਸੱਚ ਇਕ ਵਿਸ਼ਾਲ ਬ੍ਰਿਛ ਹੈ । ਜਿਤਨਾ ਕੋਈ ਇਸ ਨੂੰ ਪਾਲੇਗਾ, ਉਤਨਾ ਹੀ ਇਹ ਫਲ ਦੇਵੇਗਾ।

ਰੱਬ—ਮੈਂ ਵੇਖਦਾ ਹਾਂ ਦਿ ਜਿੱਥੇ ਮੇਰੇ ਚੁਗਿਰਦੇ ਦੀ ਹਰ ਚੀਜ਼ ਹਰ ਵਕਤ ਬਦਲਦੀ ਤੇ ਹਰ ਵਕਤ ਮੁਰਝਾਂਦੀ ਹੈ, ਉਥੇ ਇਸ ਸਰਬ-ਪਰਿਵਰਤਣ ਥਲੇ ਇਕ ਜੀਉਂਦੀ ਸ਼ਕਤੀ ਹੈ, ਜੋ ਕਦੀ ਨਹੀਂ ਬਦਲਦੀ । ਸਭ ਚੀਜ਼ਾਂ ਇਸ ਸ਼ਕਤੀ ਦੇ ਪੰਜੇ ਵਿਚ ਹਨ। ਇਹੋ ਹਰ ਇਕ ਚੀਜ਼ ਨੂੰ ਉਪਜਾਉਂਦੀ, ਮਿਟਾਉਂਦੀ ਤੇ ਮੁੜ-ਉਪਜਾਉਂਦੀ ਹੈ । ਇਹ ਸ਼ਕਤੀ ਹੀ ਰੱਬ ਹੈ।......ਮੈਂ ਇਸ ਸ਼ਕਤੀ ਨੂੰ ਨਿਰਾ ਮਿਹਰਬਾਨ ਦੇਖਦਾ ਹਾਂ, ਕਿਉਂਕਿ ਮੈਂ ਦੇਖ ਸਕਦਾ ਹਾਂ ਕਿ ਮੌਤ ਦੇ ਐਨ ਵਿਚਾਲੇ ਜੀਵਨ ਹੈ; ਝੂਠ ਦੇ ਐਨ ਵਿਚਾਲੇ ਸੱਚ ਹੈ; ਹਨੇਰੇ ਦੇ ਐਨ ਵਿਚਾਲੇ ਚਾਨਣ ਹੈ । ਇਸ ਲਈ ਮੈਂ ਨਤੀਜਾ ਕਢਦਾ ਹਾਂ ਕਿ ਰੱਬ ਜੀਵਨ,ਸੱਚ ਤੇ ਚਾਨਣ ਹੈ। ਉਹ ਪਿਆਰ ਹੈ, ਉਹ ਮਹਾਂ ਚੰਗਿਆਈ ਹੈ.. ...।

ਬਦੀ—ਮੈਂ ਕਿਸੇ ਦਲੀਲ ਰਾਹੀਂ ਬਦੀ ਦੀ ਹੋਂਦ ਦੇ ਕਾਰਨ ਨਹੀਂ ਦਸ ਸਕਦਾ । ਇਹ ਕੰਮ ਕਰਨ ਦੀ ਇੱਛਾ ਕਰਨਾ, ਰੱਬ ਦੀ ਬਰਾਬਰੀ ਕਰਨਾ ਹੈ । ਇਸ ਲਈ ਮੈਂ ਆਤਰ ਹੋ ਕੇ ਬਦੀ ਜਿਵੇਂ ਕਿ ਹੈ, ਉਸ ਦੀ ਹੋਂਦ ਮੰਨ ਲੈਂਦਾ ਹਾਂ ਅਤੇ ਮੈਂ ਰੱਬ ਨੂੰ ਵੀ ਸੱਬਰ ਵਾਲਾ ਤੇ ਦੁਖ ਉਠਾਉਣ ਵਾਲਾ ਆਖਦਾ ਹਾਂ, ਕਿਉਂਕਿ ਉਹ ਬਦੀ ਨੂੰ ਦੁਨੀਆਂ ਵਿਚ ਹੋਣ ਦੀ ਖੁਲ੍ਹ ਦਿੰਦਾ ਹੈ। ਮੈਂ ਜਾਣਦਾ ਹਾਂ ਕਿ ਰੱਬ ਵਿਚ ਕੋਈ ਬਦੀ ਨਹੀਂ ਅਤੇ ਜੇ ਦੁਨੀਆਂ ਵਿਚ ਕੋਈ ਬਦੀ ਹੈ, ਰੱਬ ਹੀ ਉਸ ਦਾ ਕਰਤਾ ਹੈ, ਭਾਵੇਂ ਉਹ ਉਸ ਨੂੰ ਛੂਹ ਨਹੀਂ ਸਕਦੀ।

ਮੌਤ—ਜਦ ਬੱਚੇ, ਜਵਾਨ ਜਾਂ ਬੁਢੇ ਮਰਦੇ ਹਨ ਤਾਂ ਅਸੀਂ

ਕਿਉਂ ਘਬਰਾ ਜਾਈਏ ? ਕੋਈ ਪਲ ਨਹੀਂ ਗੁਜ਼ਰਦਾ, ਜਦ ਦੁਨੀਆਂ ਵਿਚ ਕੋਈ ਜੰਮਦਾ ਜਾਂ ਮਰਦਾ ਨਹੀਂ। ਸਾਨੂੰ ਜੰਮਣ ਦੀ ਖ਼ੁਸ਼ੀ ਅਤੇ ਮੌਤ ਦੇ ਮਾਤਮ ਦੀ ਮੂਰਖਤਾ ਨੂੰ ਅਨਭਵ ਕਰਨਾ ਚਾਹੀਦਾ ਹੈ। ਜੋ ਰੂਹ ਵਿਚ ਏਤਕਾਦ ਰਖਦੇ ਹਨ--ਅਤੇ ਕਿਹੜਾ ਹਿੰਦੂ, ਮੁਸਲਮਾਨ ਜਾਂ ਪਾਰਸੀ ਹੈ ਜੋ ਨਹੀਂ ਰਖਦਾ?--ਉਹ ਜਾਣਦੇ ਹਨ ਕਿ ਰੂਹ ਕਦੇ ਨਹੀਂ ਮਰਦੀ। ਜੀਉਂਦਿਆਂ ਅਤੇ ਮੋਇਆਂ ਦੀਆਂ ਰੂਹਾਂ ਇਕੋ ਜਿਹੀਆਂ ਹਨ।

ਦੁਖ–ਦੁਖ ਆਦਮੀ ਦੀ ਨਸਲ ਦਾ ਚਿਨ੍ਹ ਹੈ। ਇਹ ਇਕ ਸਦੀਵੀ ਕਾਨੂੰਨ ਹੈ। ਮਾਂ ਦੁਖ ਪਾਉਂਦੀ ਹੈ ਤਾਂ ਜੋ ਉਸ ਦਾ ਬੱਚਾ ਜੀਉਂਦਾ ਰਹੇ। ਜੀਵਨ, ਮੌਤ ਪਿਛੋਂ ਉਪਜਦਾ ਹੈ। ਕਣਕ ਦੇ ਉਗਣ ਲਈ ਇਹ ਸ਼ਰਤ ਹੈ ਕਿ ਬੀਜ ਦਾ ਨਾਸ਼ ਹੋ ਜਾਵੇ। ਕੋਈ ਮੁਲਕ ਦੁਖ ਦੀ ਕੁਠਾਲੀ ਵਿਚੋਂ ਪਵਿਤਰ ਹੋਏ ਬਿਨਾਂ ਕਦੀ ਨਹੀਂ ਉਠਿਆ।...... ਦੁਖ, ਜੋ ਸਾਡੀ ਹੋਂਦ ਦੀ ਇਕ ਜ਼ਰੂਰੀ ਸ਼ਰਤ ਹੈ, ਕਦੀ ਨਾਸ ਨਹੀਂ ਕੀਤਾ ਜਾ ਸਕਦਾ। ਉੱਨਤੀ ਨੂੰ ਦੁਖ ਦੇ ਗਜ਼ ਨਾਲ ਮਾਪਣਾ ਚਾਹੀਦਾ ਹੈ।......ਦੁਖ ਜਿਤਨਾ ਵਧ ਪਵਿਤਰ ਹੋਵੇਗਾ, ਉੱਨਤੀ ਉਤਨੀ ਹੀ ਮਹਾਨ ਹੋਵੇਗੀ।

# ਅਗਾਂਹ-ਵਧੂ ਗੁਰੂ ਨਾਨਕ

ਹਰ ਅਵਤਾਰ ਲਈ ਅਗਾਂਹ-ਵਧੂ ਹੋਣਾ ਜ਼ਰੂਰੀ ਹੈ। ਜੇ ਉਹ ਅਗਾਂਹ-ਵਧੂ ਨਹੀਂ ਤਾਂ ਹੋਰ ਭਾਵੇਂ ਕੁਝ ਹੋਵੇ, ਅਵਤਾਰ ਕਦੀ ਨਹੀਂ ਹੋ ਸਕਦਾ। ਅਗਾਂਹ-ਵਧੂ ਸ਼ਬਦ ਬੜਾ ਸੰਘਣਾ ਹੈ। ਇਸ ਵਿਚ ਖ਼ਿਆਲਾਂ ਦੀ ਦਲੇਰੀ ਦੇ ਨਾਲ ਨਾਲ ਅਮਲ ਦੀ ਦਲੇਰੀ ਦਾ ਹੋਣਾ ਵੀ ਅਵੱਸ਼ ਹੈ।

ਕਈ ਲੋਕ ਭਾਵੇਂ ਅਵਤਾਰ ਨਹੀਂ ਹੁੰਦੇ, ਪਰ ਉਨ੍ਹਾਂ ਵਿਚ ਅਵਤਾਰ ਤੋਂ ਉਤਰ ਕੇ ਉਚੀ ਤੋਂ ਉਚੀ ਮਹਾਨਤਾ ਹੁੰਦੀ ਹੈ, ਦਿਲ ਦੀ ਯਾ ਦਿਮਾਗ਼ ਦੀ। ਇਨ੍ਹਾਂ ਲੋਕਾਂ ਤੋਂ ਸਾਡਾ ਭਾਵ ਕਵੀਆਂ, ਭਗਤਾਂ, ਸਾਇੰਸਦਾਨਾਂ ਤੇ ਫ਼ਲਾਸਫਰਾਂ ਤੋਂ ਹੈ। ਮਨੁੱਖੀ ਸਭਿੱਤਾ ਦੇ ਇਤਿਹਾਸਕਾਰ ਇਨ੍ਹਾਂ ਦੀ ਮਹਾਨਤਾ ਨੂੰ ਮੰਨਦੇ ਹਨ ਅਤੇ ਜਾਣਦੇ ਹਨ ਕਿ ਇਸ ਜੁਗ ਦੀ ਤਿੰਨ ਚੁਥਾਈ ਖ਼ੁਸ਼ਹਾਲੀ ਦੇ ਜ਼ਿਮੇਵਾਰ ਇਹੀ ਲੋਕ ਹਨ। ਇਨ੍ਹਾਂ ਲੋਕਾਂ ਦੀਆਂ ਕੋਮਲ ਕਿਰਤਾਂ (ਕਵਿਤਾ, ਸੰਗੀਤ, ਚਿਤ੍ਰਕਾਰੀ ਆਦ) ਦਾ ਸਦਕਾ ਹੀ ਮਨੁੱਖ ਦੇ ਉਦਾਸ ਦਿਲ ਤੇ ਘਬਰਾਏ ਦਿਮਾਗ਼ ਨੂੰ ਉਹਲਾ ਮਿਲਦਾ ਰਿਹਾ ਹੈ; ਇਨ੍ਹਾਂ ਦੀਆਂ ਕਾਢਾਂ ਨੇ ਹੀ ਮਨੁਖ ਜਾਤੀ ਦੇ ਜੁਗਾਂ ਜੁਗਾਂ ਤੋਂ ਥੱਕੇ ਤੇ ਲਦੇ ਮੋਢਿਆਂ ਉਤੋਂ ਵਾਧੂ ਜ਼ੁਮੇਵਾਰੀਆਂ ਦਾ ਭਾਰ

ਲਾਹ ਕੇ ਕੁਦਰਤ ਦੀ ਪਿੱਠ ਉਤੇ ਸੁਟ ਦਿਤਾ ਹੈ। ਫਿਰ ਵੀ ਅਸੀਂ ਇਨ੍ਹਾਂ ਨੂੰ ਅਵਤਾਰ ਨਹੀਂ ਆਖ ਸਕਦੇ।

ਇਨ੍ਹਾਂ ਸਾਰਿਆਂ ਵਿਚੋਂ ਭਗਤ ਯਾ ਸੰਤ ਅਵਤਾਰ ਦੇ ਬਹੁਤ ਨੇੜੇ ਹੁੰਦਾ ਹੈ, ਖ਼ਾਸ ਕਰ ਕੇ ਪੂਰਬ ਦੇ ਲੋਕਾਂ ਦੀ ਨਜ਼ਰ ਵਿਚ। ਗੁਰੂ ਗ੍ਰੰਥ ਸਾਹਿਬ ਵਿਚ ਵੀ ਭਗਤਾਂ ਤੇ ਸੰਤਾਂ ਨੂੰ ਬਹੁਤ ਵਡਿਆਇਆ ਹੋਇਆ ਹੈ, ਜਿਵੇਂ—'ਮੇਰੀ ਬਾਂਧੀ ਭਗਤ ਛੁਡਾਏ ਬਾਂਧੇ ਭਗਤ ਨਾ ਛੂਟੇ ਮੋਹ'। ਮੁਸਲਮਾਨ ਲੋਕ ਵੀ ਭਗਤ ਯਾ ਵਲੀ ਨੂੰ ਬਹੁਤ ਉਚਾ ਮੰਨਦੇ ਹਨ, ਪਰ ਸਟੈਂਡਰਡ ਇਤਨਾ ਉਚਾ ਰਖਿਆ ਹੋਇਆ ਹੈ ਕਿ ਉਨ੍ਹਾਂ ਦੇ ਖ਼ਿਆਲ ਅਨੁਸਾਰ ਪੂਰਨ ਵਲੀ ਦੁਨੀਆਂ ਵਿਚ ਇਕ ਵਕਤ ਵਿਚ ਇਕ ਹੀ ਹੋ ਸਕਦਾ ਹੈ। ਅਜਿਹੇ ਵਲੀ ਨੂੰ ਉਹ ਕੁਤਬ ਯਾ ਗੌਂਸ ਆਖਦੇ ਹਨ। ਈਸਾਈ ਸੰਤਾਂ ਤੇ ਭਗਤਾਂ ਦੀਆਂ ਪਵਿਤ੍ਰ ਜੀਵਨੀਆਂ ਕਿਸੇ ਤੋਂ ਘਟੀਆਂ ਨਹੀਂ, ਨਾਹੀ ਬੋਧੀ, ਜੈਨ ਤੇ ਹਿੰਦੂ ਭਗਤਾਂ ਦੀਆਂ। ਪਰ ਫਿਰ ਵੀ ਭਗਤ ਅਵਤਾਰ ਨਹੀਂ ਹੋ ਸਕਦਾ। ਦੋਹਾਂ ਵਿਚ ਫ਼ਰਕ ਇਹ ਹੈ ਕਿ ਸਿਵਾਏ ਦੋ ਚਾਰ ਮਿਸਾਲਾਂ ਦੇ ਆਮ ਤੌਰ ਤੇ ਭਗਤ ਜਜ਼ਬਾਤੀ ਇਸ਼ਰਤ (Emotional Luxury) ਵਿਚ ਡੁਬ ਜਾਂਦੇ ਹਨ। ਉਨ੍ਹਾਂ ਦੀ ਭਗਤੀ ਰਬ ਯਾਦ ਯਾ ਗੁਰੂ ਯਾਦ ਤੋਂ ਸ਼ੁਰੂ ਹੁੰਦੀ ਹੈ ਤੇ ਇਥੇ ਹੀ ਮੁਕ ਜਾਂਦੀ ਹੈ। ਸਿਮਰਨ ਹੌਲੀ ਹੌਲੀ ਸਵਾਦ ਤੇ ਸਵਾਦ ਹੌਲੀ ਹੌਲੀ ਨਸ਼ੇ ਵਿਚ ਬਦਲ ਜਾਂਦਾ ਹੈ। ਇਹ ਨਸ਼ਾ ਉਨ੍ਹਾਂ ਦੇ ਇਰਦ-ਗਿਰਦ ਇਕ ਨਿੱਘਾ ਜਿਹਾ ਜਾਲਾ ਬੁਣ ਦੇਂਦਾ ਹੈ, ਜਿਸ ਵਿਚ ਉਹ ਗੜੂੰਦ ਪਏ ਰਹਿੰਦੇ ਹਨ। ਇਤਨੇ ਗੜੂੰਦ ਕਿ ਉਨ੍ਹਾਂ ਨੂੰ ਚੁਗਿਰਦੇ ਦੇ ਦੁਖ-ਸੁਖ ਦੀ ਪਰਤੀਤੀ ਤਕ ਨਹੀਂ ਰਹਿੰਦੀ। ਜੇ ਰਹੇ ਵੀ ਤਾਂ ਉਹ ਅਰਦਾਸ ਤੋਂ ਵਧ ਕੇ ਮਨੁਖ ਦੀ ਬਿਪਤਾ ਹਰਨ ਲਈ ਹੋਰ ਕੁਝ ਨਹੀਂ ਕਰ ਸਕਦੇ। ਇਸ ਵਿਚ ਕੋਈ ਸ਼ਕ ਨਹੀਂ ਕਿ ਭਗਤੀ ਦਾ ਨਸ਼ਾ ਉਨ੍ਹਾਂ ਨੂੰ ਚੰਗਾ

ਬਣਾਉਂਦਾ ਹੈ, ਪਵਿਤ੍ਰ, ਨਿਰਛਲ ਤੇ ਤਿਆਗੀ ਬਣਾਉਂਦਾ ਹੈ, ਕੋਮਲ ਚਿਤ, ਦਯਾਲੂ ਤੇ ਸ਼ਾਂਤ ਬਣਾਉਂਦਾ ਹੈ, ਪਰ ਇਹ ਨਸ਼ਾ ਉਨ੍ਹਾਂ ਦੇ ਅੰਦਰ ਦੁਨੀਆਂ ਦਾ ਮੂੰਹ-ਮੱਥਾ ਡੌਲ ਸਕਣ ਵਾਲੀ ਉਹ ਸ਼ਕਤੀ ਨਹੀਂ ਭਰਦਾ, ਜੋ ਅਵਤਾਰ ਵਿਚ ਹੁੰਦੀ ਹੈ, ਜੇ ਭਰ ਦੇਵੇ ਤਾਂ ਭਗਤ ਅਵਤਾਰ ਹੋ ਜਾਂਦਾ ਹੈ ।

ਸਾਇੰਸਦਾਨ ਤੇ ਫ਼ਲਾਸਫ਼ਰ ਲੋਕਾਂ ਦਾ ਮਨੋਰਥ ਵੀ ਬਹੁਤ ਉਚਾ ਹੁੰਦਾ ਹੈ। ਇਨ੍ਹਾਂ ਦਾ ਲਿਬਾਟੇਟਰੀਆਂ ਵਿਚ ਵੀਹ ਵੀਹ ਘੰਟੇ ਰੋਜ਼ ਤਪ ਕਰਨਾ ਤੇ ਸਚਾਈ ਦੀ ਖੋਜ ਵਿਚ ਸਮੁੰਦਰਾਂ, ਪਰਬਤਾਂ ਤੇ ਬੀਆਬਾਨਾਂ ਵਿਚ ਜਾਨ ਤਕ ਦੇ ਦੇਣਾ ਕਿਸੇ ਹਾਲਤ ਵਿਚ ਭਗਤੀ ਤੋਂ ਘਟ ਨਹੀਂ। ਪੂਰਬ ਦੇ ਲੋਕ ਇਸ ਗਲ ਨੂੰ ਭਾਵੇਂ ਨਾ ਮੰਨਣ, ਪਰ ਹੈ ਇਹ ਸਚ। ਸਗੋਂ ਪਛਮੀ ਸਿਆਣਿਆਂ ਦੇ ਖ਼ਿਆਲ ਅਨੁਸਾਰ ਤਾਂ ਇਹ ਲੋਕ ਭਗਤ ਤੋਂ ਉਚੇਰਾ ਦਰਜਾ ਰਖਦੇ ਹਨ, ਕਿਉਂਕਿ ਭਗਤ ਦੀ ਭਗਤੀ ਬਹੁਤ ਹਾਲਤਾਂ ਵਿਚ ਉਸ ਦੇ ਆਪਣੇ ਤਕ ਯਾ ਵਧ ਤੋਂ ਵਧ ਉਸ ਦੇ ਨਿੱਕੇ ਜਹੇ ਚੁਗਿਰਦੇ ਤਕ ਹੀ ਸੀਮਤ ਰਹਿੰਦੀ ਹੈ, ਪਰ ਫ਼ਲਾਸਫ਼ਰਾਂ ਤੇ ਸਾਇੰਸਦਾਨਾਂ ਦੀਆਂ ਲਭੀਆਂ ਸਚਾਈਆਂ ਤੇ ਕਾਢਾਂ ਤੋਂ ਸਾਰੀ ਦੁਨੀਆਂ ਨੂੰ ਸੁਖ ਪਹੁੰਚਦਾ ਹੈ। ਪਰ ਇਹ ਲੋਕ ਵੀ ਅਵਤਾਰ ਵਾਂਗ ਆਪਣੀਆਂ ਸਭ ਰੁਚੀਆਂ ਨੂੰ ਵਰਤ ਕੇ ਸ਼ਕਤੀ-ਸ਼ਾਲੀ ਨਹੀਂ ਬਣਦੇ। ਜੇ ਭਗਤ ਨਿਰੇ ਦਿਲ ਦੇ ਆਸਰੇ ਤੁਰਦਾ ਹੈ, ਤਾਂ ਇਹ ਲੋਕ ਕੇਵਲ ਦਿਮਾਗ਼ਾਂ ਦੇ ਆਸਰੇ ਹੀ ਸਚ ਨੂੰ ਟਟੋਲਦੇ ਹਨ। ਸਗੋਂ ਬਹੁਤ ਹਾਲਤਾਂ ਵ੍ਰਿਚ ਤਾਂ ਫ਼ਲਾਸਫ਼ਰ ਲੋਕ ਇਕ ਤਰ੍ਹਾਂ ਦੀ ਦਿਮਾਗ਼ੀ ਇਸ਼ਰਤ (Intellectual Luxury) ਵਿਚ ਡੁਬ ਜਾਂਦੇ ਹਨ, ਜੋ ਭਗਤ ਦੀ ਜਜ਼ਬਾਤੀ ਇਸ਼ਰਤ (Emotional Luxury) ਵਾਂਗ ਕੇਵਲ ਇਕ ਨਸ਼ਾ ਜਿਹਾ ਹੀ ਬਣ ਕੇ ਰਹਿ ਜਾਂਦੀ ਹੈ।

ਕਵੀ ਦਿਲ ਤੇ ਦਿਮਾਗ਼ ਦੋਹਾਂ ਨੂੰ ਵਰਤਦਾ ਹੈ, ਇਸ ਲਈ ਅਵਤਾਰ ਦੇ ਬਹੁਤ ਨੇੜੇ ਹੁੰਦਾ ਹੈ। ਇਉਂ ਵੀ ਆਖ ਸਕਦੇ ਹਾਂ ਕਿ ਕਵੀ ਵਿਚ ਭਗਤ ਤੇ ਫ਼ਲਾਸਫ਼ਰ ਦਾ ਮੇਲ ਹੋ ਜਾਂਦਾ ਹੈ। ਜਿਨ੍ਹਾਂ ਵਿਚ ਬੁਧੀ ਤੇ ਜਜ਼ਬੇ ਦਾ ਮੇਲ ਨਾ ਹੋਵੇ, ਉਹ ਪੂਰਨ ਕਵੀ ਨਹੀਂ ਅਖਵਾ ਸਕਦੇ। ਫਿਰ ਵੀ ਕਵੀ ਅਵਤਾਰ ਨਹੀਂ ਹੋ ਸਕਦਾ।

ਇਨ੍ਹਾਂ ਸਾਰਿਆਂ ਲੋਕਾਂ ਤੇ ਅਵਤਾਰ ਵਿਚ ਭਾਰਾ ਫ਼ਰਕ ਇਹ ਹੈ ਕਿ ਸੱਚ ਤਾਂ ਇਹ ਵੀ ਲਭ ਲੈਂਦੇ ਹਨ, ਪਰ ਇਨ੍ਹਾਂ ਵਿਚ ਕੁਝ ਤਾਂ ਉਸ ਨੂੰ ਆਪਣੇ ਆਪ ਤਕ ਹੀ ਰਖਦੇ ਹਨ ਤੇ ਬਾਕੀ ਆਰਟ, ਪੁਸਤਕਾਂ ਯਾ ਹੋਰ ਦਿਲੀ ਦਿਮਾਗ਼ੀ ਕਿਰਤਾਂ ਰਾਹੀਂ ਜਨਤਾ ਦੇ ਸਾਹਮਣੇ ਰਖ ਦੇਂਦੇ ਹਨ, ਅਤੇ ਇਹ ਗਲ ਸਰਬ-ਸਾਧਾਰਨ ਦੀ ਮਰਜ਼ੀ ਉਤੇ ਛੱਡ ਦਿੰਦੇ ਹਨ ਕਿ ਉਹ ਉਸ ਨੂੰ ਮੰਨਣ ਯਾ ਨਾ ਮੰਨਣ। ਯਾ ਇਉਂ ਆਖੋ ਕਿ ਇਨ੍ਹਾਂ ਲੋਕਾਂ ਵਿਚ ਸਚ ਲਭਣ ਦਾ ਇਸ਼ਕ ਤਾਂ ਹੁੰਦਾ ਹੈ, ਪਰ ਉਸ ਨੂੰ ਪਰਚਾਰਨ ਤੇ ਆਮ ਕਰਨ ਦਾ ਉੱਨਾ ਨਹੀਂ ਹੁੰਦਾ। ਕੇਵਲ ਕਾਰਲ ਮਾਰਕਸ ਇਕ ਐਸਾ ਫ਼ਲਾਸਫ਼ਰ ਹੋਇਆ ਹੈ, ਜਿਸ ਨੇ ਕੇਵਲ ਸਚ ਲਭਿਆ ਹੀ ਨਹੀਂ, ਸਗੋਂ ਉਸ ਦੀ ਸਥਾਪਤੀ ਲਈ ਵੀ ਅਕਹਿ ਇਸ਼ਕ ਵਿਖਾਇਆ ਹੈ। ਇਸੇ ਲਈ ਕਾਰਲ ਮਾਰਕਸ ਫ਼ਲਾਸਫ਼ਰ ਦੀ ਪੱਧਰ ਤੋਂ ਬਹੁਤ ਉਚਾ ਉਠਿਆ ਦਿਸਦਾ ਹੈ।

ਗੁਰੂ ਨਾਨਕ ਦੇਵ ਜੀ ਅਵਤਾਰ ਸਨ, ਕਿਉਂਕਿ ਦਿਲ ਦਿਮਾਗ਼ ਦੀਆਂ ਸਭ ਮਨੁੱਖੀ ਰੁਚੀਆਂ ਨੂੰ ਪ੍ਰਫੁਲਤ ਕਰਨ ਤੋਂ ਉਪਰੰਤ ਉਹ ਅਗਾਂਹ-ਵਧੂ ਵੀ ਸਨ। ਉਨ੍ਹਾਂ ਕੇਵਲ ਸਚ ਲਭਿਆ ਹੀ ਨਹੀਂ, ਸਗੋਂ ਉਸ ਦੇ ਪਰਚਾਰ ਤੇ ਸਥਾਪਤੀ ਲਈ ਬੇਹੱਦ ਯਤਨ ਵੀ ਕੀਤੇ। ਮੇਰਾ ਯਕੀਨ ਹੈ ਕਿ ਸਚ ਦੇ ਪਰਚਾਰ ਲਈ ਹੋਰ ਕਿਸੇ ਅਵਤਾਰ ਨੇ ਆਪਣੇ ਪੈਰਾਂ ਨਾਲ ਗੁਰੂ ਨਾਨਕ ਜਿੰਨੀ ਦੁਨੀਆਂ ਨਹੀਂ ਗਾਹੀ। ਇਹ ਇਕ

ਅਵਤਾਰ ਦਾ ਇਸ਼ਕ ਹੀ ਸੀ, ਜੋ ਉਨ੍ਹਾਂ ਨੂੰ ਪੂਰਬ ਵਿਚ ਬਰਮਾ ਤੇ ਸਿਆਮ ਤਕ, ਪੱਛਮ ਵਿਚ ਈਰਾਨ, ਅਰਬ ਤੇ ਸ਼ਾਮ ਤਕ, ਦੱਖਣ ਵਿਚ ਰਾਸਕੁਮਾਰੀ ਤੇ ਲੰਕਾ ਤਕ ਅਤੇ ਉਤਰ ਵਿਚ ਸਾਇਬੇਰੀਆ ਦੇ ਹਿਮ-ਥਲਾਂ ਤਕ ਲੈ ਗਿਆ। ਇਹ ਸੋਚਣਾ ਯਾ ਕਹਿਣਾ ਕਿ ਗੁਰੂ ਨਾਨਕ ਮਗਰ ਮਛ ਦੀ ਪਿਠ ਉਤੇ ਚੜ੍ਹ ਕੇ ਯਾ ਉਂਜ ਹੀ ਅੱਖਾਂ ਮੀਟ ਕੇ ਹਜ਼ਾਰਾਂ ਮੀਲਾਂ ਦਾ ਪੈਂਡਾ ਮੁਕਾਂਦਾ ਰਿਹਾ ਹੈ, ਉਸ ਦੇ ਅਵਤਾਰਪਨ ਨੂੰ ਘਟਾਉਣਾ ਹੈ; ਯਾ ਇਹ ਕਹਿਣਾ ਤੇ ਮੰਨਣਾ ਕਿ ਗੁਰੂ ਨਾਨਕ ਕੇਵਲ ਦਿਲ ਦਾ ਹੀ ਬਾਦਸ਼ਾਹ ਸੀ, ਜਿਵੇਂ ਕਹੀ ਦਾ ਦਿਮਾਗ਼ ਦਾ ਬਾਦਸ਼ਾਹ ਹੋਣਾ ਕੋਈ ਨੁਕਸ ਹੁੰਦਾ ਹੈ, ਵੀ ਉਸ ਦੇ ਅਵਤਾਰ-ਪਨ ਦੀ ਹੱਤਕ ਕਰਨ ਵਾਲੀ ਗਲ ਹੈ। ਹਕੀਕਤ ਇਹ ਹੈ ਕਿ ਗੁਰੂ ਨਾਨਕ ਇਕ ਪੂਰਾ ਅਵਤਾਰ ਸੀ ਤੇ ਇਸ ਲਈ ਆਪਣੇ ਜ਼ਮਾਨੇ ਦਾ ਸਭ ਤੋਂ ਵਡਾ ਦਿਲੀ ਸੂਝ ਤੇ ਦਿਮਾਗੀ ਪ੍ਰੋਢਤਾ ਵਾਲਾ ਅਗਾਂਹ-ਵਧੂ ਇਨਸਾਨ ਸੀ। ਜਿਥੇ ਉਹ ਵੱਡੇ ਤੋਂ ਵੱਡੇ ਭਗਤ ਵਾਂਗ ਕੋਮਲ ਚਿਤ ਸੀ, ਉਥੇ ਉਹ ਉਚੇ ਤੋਂ ਉਚੇ ਚਿੰਤਕ ਵਾਂਗ ਡੂੰਘੀ ਤੇ ਤੀਬਰ ਬੁਧੀ ਵਾਲਾ ਵੀ ਸੀ। ਗੁਰੂ ਜੀ ਦੇ ਹਾਸਰਸ ਦੇ ਪਾਰਖੂ ਜਾਣਦੇ ਹਨ ਕਿ ਬਿਨਾਂ ਪੂਰਨ ਬੁਧੀ ਦੇ ਕਿਸੇ ਵਿਚ ਇਤਨੇ ਉਚੇ ਦਰਜੇ ਦਾ ਹਾਸ-ਰਸ ਹੋ ਹੀ ਨਹੀਂ ਸਕਦਾ।

ਚੂੰਕਿ ਹਰ ਅਵਤਾਰ ਚੈਤੰਨ-ਬੁਧ ਹੁੰਦਾ ਹੈ, ਇਸ ਲਈ ਉਹ ਸਦਾ ਇਕ ਸੋਚਿਆ ਵਿਚਾਰਿਆ ਪ੍ਰੋਗ੍ਰਾਮ ਬਣਾ ਕੇ ਤੁਰਦਾ ਹੈ; ਕੋਈ ਗਲ ਯਾ ਹਰਕਤ ਉਸ ਤੋਂ ਆਪ-ਮੁਹਾਰੀ ਨਹੀਂ ਹੁੰਦੀ। ਇਸ ਲਈ ਇਹ ਖ਼ਿਆਲ ਗ਼ਲਤ ਹੈ ਕਿ ਭਾਈਚਾਰਕ ਯਾ ਰਾਜਸੀ ਲੋੜਾਂ ਅਨੁਸਾਰ ਦਸ ਬਾਦਸ਼ਾਹੀਆਂ ਬਣ ਗਈਆਂ ਯਾ ਸਿਖ ਧਰਮ ਵਿਚ ਸ਼ਾਂਤੀ ਤੇ ਅਸ਼ਾਂਤੀ ਦੇ ਸਿਧਾਂਤ ਰਲਦੇ ਗਏ। ਗੁਰੂ ਨਾਨਕ ਦੇਵ ਜੀ ਨੇ ਇਹ ਸਭ ਕੁਝ ਪਹਿਲੋਂ ਪਲੈਨ ਕੀਤਾ ਹੋਇਆ ਸੀ ਅਤੇ ਹਰ ਬਾਦਸ਼ਾਹੀ ਲਈ

ਬਾਕਾਇਦਾ ਵਖਰਾ ਵਖਰਾ ਪ੍ਰੋਗ੍ਰਾਮ ਮਿਥਿਆ ਹੋਇਆ ਸੀ।

ਅਵਤਾਰ ਦੇ ਪ੍ਰੋਗ੍ਰਾਮ ਦੇ ਦੋ ਪੱਖ ਹੁੰਦੇ ਹਨ—ਇਕ ਢਾਹੂ, ਦੂਜਾ ਉਸਾਰੂ। ਨਿਰਾ ਢਾਹੂ ਹੋਣਾ ਸ਼ੈਤਾਨ ਦਾ ਚਿੰਨ੍ਹ ਹੈ, ਨਿਰਾ ਉਸਾਰੂ ਹੋਣਾ ਇਕ ਸੁਧਾਰਕ ਦਾ,ਪਰ ਦੋਵੇਂ ਪਖ ਰਲ ਕੇ ਅਵਤਾਰੀ ਸ਼ਕਤੀ ਬਣ ਜਾਂਦੇ ਹਨ। ਸੋ ਅਵਤਾਰ ਲਈ ਢਾਹੂ ਹੋਣਾ ਵੀ ਉਤਨਾ ਹੀ ਜ਼ਰੂਰੀ ਹੈ, ਜਿਤਨਾ ਕਿ ਉਸਾਰੂ ਹੋਣਾ। ਗੁਰੂ ਨਾਨਕ ਦੇਵ ਜੀ ਨੇ ਪਹਿਲੇ ਆਪਣੇ ਢਾਹੂ ਪੱਖ ਨੂੰ ਹੀ ਵਰਤਿਆ। ਆਪ ਦੇ ਸਮੇਂ ਦਾ ਹਿੰਦੂ ਮਤ ਆਪਣੇ ਸੁਹਜ-ਸਵਾਦਕ ਤੇ ਆਤਮਕ ਪੱਧਰ ਤੋਂ ਗਿਰ ਕੇ ਜੋਗਵਾਦ ਦੀ ਤਪ ਤਪੱਸਿਆ ਵਿਚ ਆ ਪਿਆ ਸੀ ਯਾ ਫਿਰ ਫਲਸਫ਼ੇ ਦੀ ਅਤ ਖੋਖਲੀ ਅਧਿਆਤਮਕ ਸੁੰਝ ਵਿਚ ਜਾ ਵੜਿਆ ਸੀ। ਹਜ਼ਾਰਾਂ ਸਾਲਾਂ ਦੀ ਲਗਾਤਾਰ ਗ਼ੁਲਾਮੀ ਨੇ ਹਿੰਦੂਆਂ ਨੂੰ ਕਾਇਰ, ਦਲਿਦਰੀ ਤੇ ਹਰ ਤਰ੍ਹਾਂ ਦੀ ਬਦੀ ਨਾਲ ਸਮਝੌਤਾ ਕਰ ਲੈਣ ਵਾਲਾ ਬਣਾ ਦਿੱਤਾ ਸੀ। ਸਭ ਤੋਂ ਵੱਡਾ ਭੇੜ ਇਹ ਸੀ ਕਿ ਬਾਵਜੂਦ ਖੁਦ ਗ਼ੁਲਾਮ ਹੋਣ ਦੇ ਤੇ ਇਕ ਨੀਵਾਂ ਤੇ ਬੇ-ਗ਼ੈਰਤਾ ਜਿਹਾ ਜੀਵਨ ਬਤੀਤ ਕਰਨ ਦੇ, ਉਨ੍ਹਾਂ ਦਾ ਉਚ ਜਾਤੀ ਦਾ ਅਭਿਮਾਨ ਉਥੇ ਦਾ ਉਥੇ ਹੀ ਸੀ। ਉਹ ਉਸੇ ਤਰ੍ਹਾਂ ਅਛੂਤਾਂ ਨੂੰ ਦੁਰਕਾਰਦੇ ਅਤੇ ਉਨ੍ਹਾਂ ਨੂੰ ਇਕ ਪਾਸੇ ਆਪਣੇ ਖ਼ਾਸ ਖੂਹਾਂ ਤੇ ਸੜਕਾਂ, ਤੇ ਦੂਜੇ ਪਾਸੇ ਆਪਣੇ ਮੰਦਰਾਂ ਤੇ ਵਿਦਿਆ ਤੋਂ ਵਾਂਝਿਆਂ ਰਖਦੇ ਚਲੇ ਆਉਂਦੇ ਸਨ। ਆਖਰ ਬਿਨਾਂ ਢਾਹੂ ਰੁਚੀਆਂ ਦੇ ਹਿੰਦੂ ਸਮਾਜ ਦੇ ਅਜੇਹੇ ਨੀਵੇਂ, ਗਲੇ ਤੇ ਬੁੱਸੇ ਹੋਏ ਅੰਗ ਕਿਵੇਂ ਝਾੜੇ ਜਾ ਸਕਦੇ ਸਨ। ਸੋ ਗੁਰੂ ਨਾਨਕ ਦੇਵ ਜੀ ਨੇ ਪਹਿਲੇ ਢਾਹੁਣਾ ਸ਼ੁਰੂ ਕੀਤਾ। ਆਸਾ ਦੀ ਵਾਰ, ਆਪ ਦੀ ਇਕ ਮਹਾਨ ਢਾਹੂ ਕਵਿਤਾ ਹੈ ਜਿਸ ਰਾਹੀਂ ਉਨ੍ਹਾਂ ਨੇ ਜ਼ਾਤੀ ਅਭਿਮਾਨ. ਜੰਜੂ ਪਾਉਣ, ਚੌਂਕੇ ਉਤੇ ਕਾਰਾਂ ਕਢੱਣ, ਭੰਡ (ਤੀਵੀਂ) ਦੀ ਬੇਅਦਬੀ ਕਰਨ ਤੇ ਹੋਰ ਅਜੇਹੀਆਂ ਕਈ ਹਨੇਰੀਆਂ

ਕੁਰੀਤੀਆਂ ਨੂੰ ਢਾਇਆ। ਆਸਾ ਦੀ ਵਾਰ ਇਕ ਅਗਾਂਹ ਵਧੂ ਕਵਿਤਾ ਹੈ ਜਿਸ ਰਾਹੀ ਗੁਰੂ ਜੀ ਨੇ ਸਭ ਨਿਰਜਿੰਦ ਅੰਗ ਹਿੰਦੀ ਸਮਾਜ ਨਾਲੋਂ ਵਢ ਕੇ ਪਰ੍ਹਾਂ ਸੁਟ ਦਿਤੇ ਅਤੇ ਹਰ ਤਰ੍ਹਾਂ ਦੀ ਊਚ ਨੀਚ ਨੂੰ ਢਾਹ ਸੰਵਾਰ ਕੇ ਪੱਧਰ ਬਣਾ ਦਿਤੀ। ਫਿਰ ਜਪੁਜੀ ਵਰਗੀ ਉਸਾਰੂ ਕਵਿਤਾ ਰਾਹੀਂ ਉਸਾਰੀ ਸ਼ੁਰੂ ਕੀਤੀ। ਜਪੁ ਜੀ ਕੋਈ ਵਖਰੇ ਵਖਰੇ ਖ਼ਿਆਲਾਂ ਵਾਲੇ ਵਿਕੋਲਿਤਰੇ ਸ਼ਬਦਾਂ ਦਾ ਸਮੂਹ ਨਹੀਂ। ਇਹ ਮਿਸਰ ਦੇ ਪਿਰਾਮਿਡ ਵਾਂਗ ਕਵਿਤਾ ਦਾ ਇਕ ਪੌੜੀ ਦਾਰ ਮੀਨਾਰ ਹੈ। ਇਹ ਮਨੁਖ ਨੂੰ ਉਸ ਅਵਸਥਾ ਤੋਂ ਜਿੱਥੇ ਉਸ ਦੇ ਅਗੇ ਕੂੜ ਦੀ ਪਾਲ (ਕੰਧ) ਉਸਰੀ ਹੁੰਦੀ ਹੈ ਚੁਕ ਕੇ ਹੁਕਮ, ਸੁਨਣ ਤੇ ਮੰਨਣ ਦੀਆਂ ਪੌੜੀਆਂ ਉਤੇ ਚੜ੍ਹਦੀ ਸਚ ਖੰਡ ਦੀ ਸਭ ਤੋਂ ਉੱਚੀ ਆਤਮਕ ਅਵਸਥਾ ਵਿਚ ਲੈ ਜਾਂਦੀ ਹੈ। ਇਹੋ ਅਵਸਥਾ ਹੀ ਮਨੁਖ ਜ਼ਾਤੀ ਦਾ ਸਭ ਤੋਂ ਉੱਚਾ ਮਨੋਰਥ ਹੈ। ਜਿਸ ਦਿਨ ਸਾਡਾ ਸਮਾਜ ਭਾਵੇਂ ਹਿੰਸਾ ਰਾਂਹੀਂ ਤੇ ਭਾਵੇਂ ਅਹਿੰਸਾ ਰਾਹੀਂ, ਇਸ ਅਵਸਥਾ ਵਿਚ ਅਪੜ ਗਿਆ ਦੁਨੀਆਂ ਵਿਚ ਸਵਰਗ ਉਤੱਰ ਆਵੇਗਾ।

# ਗੁਰੂ ਗੋਬਿੰਦ ਸਿੰਘ

ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਆਪਣੇ ਸਮੇਂ ਦੀ ਨਿਘਰੀ ਹੋਈ ਸਭਿਤਾ ਤੇ ਖੁਖੀ ਮਨੁਖਤਾ ਦਾ ਪ੍ਰਤਿਕਰਮ ਹੈ। ਆਪ ਦੇ ਸਮੇਂ ਦੀ ਧਾਰਮਕ, ਭਾਈਚਾਰਕ ਤੇ ਰਾਜਨੀਤਕ ਫ਼ਿਜ਼ਾ ਜਿਤਨੀ ਤਿੜਕੀ ਹੋਈ ਤੇ ਵਿਰੋਧੀ ਦਿਸ਼ਾਵਾਂ ਵਲ ਖਿਚਣ ਵਾਲੀ ਸੀ ਆਪ ਦੀ ਸਖ਼ਸੀਅਤ ਉਤਨੀ ਹੀ ਟਿਕਾਉ ਭਰੀ ਤੇ ਸਰਵਸੰਪੂਰਨ ਹੈ। ਆਪ ਦੇ ਜ਼ਮਾਨੇ ਦਾ ਫ਼ਲਸਫ਼ਾ ਜਿਤਨਾ ਅਮਲ-ਹੀਣ, ਬੋਦਾ ਤੇ ਹਾਰੀ ਹੋਈ ਜ਼ਹਿਨੀਅਤ ਵਾਲਾ ਸੀ ਆਪ ਦੇ ਵਿਚਾਰ ਉਤਨੇ ਹੀ ਅਮਲੀ, ਨਿਰੋਏ ਤੇ ਚੜ੍ਹਦੀਆਂ ਕਲਾਂ ਵਲ ਲਿਜਾਣ ਵਾਲੇ ਹਨ। ਅਸੀਂ ਆਪ ਨੂੰ ਪਹਿਲੇ ਨੌਂ ਗੁਰੂ ਸਾਹਿਬਾਨ ਦੀਆਂ ਘਾਲਾਂ ਤੇ ਗੁਣਾਂ ਦਾ ਸਿਟਾ ਆਖ ਸਕਦੇ ਹਾਂ ਕਿਉਂਕਿ ਆਪ ਦੀ ਸ਼ਖ਼ਸੀਅਤ ਪਹਿਲੇ ਸਭ ਗੁਰੂ ਸਾਹਿਬਾਨ ਦੇ ਗੁਣਾਂ ਨੂੰ ਆਪਣੇ ਅੰਦਰ ਸਮੋ ਕੇ ਟਹਿਕ ਉਠੀ ਹੈ। ਆਪ ਵਿਚ ਗੁਰੂ ਨਾਨਕ ਦੇਵ ਦੀ ਸਿਆਣਪ ਤੇ ਹਾਸਰਸ, ਗੁਰੂ ਅੰਗਦ ਦੇਵ ਦੀ ਅਡੋਲਤਾ ਤੇ ਸੇਵਾ; ਗੁਰੂ ਅਰਜਨ ਦੇਵ ਦੀ ਸ਼ਾਇਰੀ ਤੇ ਸਾਂਤੀ, ਗੁਰੂ ਹਰਗੋਬਿੰਦ ਦੀ ਬੀਰਤਾ ਤੇ ਗੌਰਵ ਅਤੇ ਗੁਰੂ ਤੇਗ ਬਹਾਦਰ ਦੀ ਕੁਰਬਾਨੀ ਆਦਿ ਸਾਰੇ ਗੁਣ ਇਕ ਰਸ ਹੋਏ ਮਿਲਦੇ ਹਨ। ਜਾਣੋ ਆਪ ਦੀ ਆਤਮਾ ਸੋਚ, ਤਪ, ਸੇਵਾ, ਪਿਆਰ,

ਕੁਰਬਾਨੀ ਆਦਿ ਨੇਵਾਂ ਕੁਠਾਲੀਆਂ ਵਿਚ ਤਪਦੀ ਤੇ ਢਲਦੀ ਕੰਚਨ ਵਾਂਗ ਲਿਸ਼ਕ ਉਠੀ।

ਸ੍ਰੀ ਕ੍ਰਿਸ਼ਨ ਮਹਾਰਾਜ ਦੇ ਕਈ ਹਜ਼ਾਰ ਸਾਲ ਬਾਦ ਤਕ ਹਿੰਦੁਸਤਾਨ ਕੋਈ ਐਸੀ ਸ਼ਖ਼ਸੀਅਤ ਪੈਦਾ ਨਾ ਕਰ ਸਕਿਆ ਜੋ ਆਪ ਵਾਂਗ ਸਰਬ ਸੰਪੂਰਨ ਹੋਵੇ। ਹਿੰਦੁਸਤਾਨ ਦੇ ਸਾਰੇ ਇਤਿਹਾਸ ਵਿਚ ਸਿਰਫ ਇਹ ਦੋ ਸ਼ਖਸੀਅਤਾਂ ਹੀ ਐਸੀਆਂ ਹਨ ਜਿਨ੍ਹਾਂ ਨੂੰ ਸੋਲ੍ਹਾਂ ਕਲਾ ਸੰਪੂਰਨ ਕਿਹਾ ਜਾ ਸਕਦਾ ਹੈ। ਯੂਨਾਨ ਦੇ ਪੁਰਾਣੇ ਫਿਲਾਸਫਰਾਂ ਦਾ ਵੀ ਇਹੋ ਸਿਧਾਂਤ ਹੈ। ਉਨ੍ਹਾਂ ਦੇ ਖਿਆਲ ਅਨੁਸਾਰ ਸਿਰਫ ਉਹੀ ਆਦਮੀ ਇਕ ਆਹਲਾ ਤੇ ਮੁਕੰਮਲ ਸ਼ਖ਼ਸੀਅਤ ਦਾ ਮਾਲਕ ਅਥਵਾ ਸਕਦਾ ਹੈ ਜੋ ਆਪਣੀਆਂ ਸਭ ਸ਼ਕਤੀਆਂ ਨੂੰ ਇਕੋ ਜਿਹਾ ਪ੍ਰਫੁਲਤ ਕਰੇ। ਸਿਰਫ ਜਿਸਮਾਨੀ, ਸਿਰਫ ਦਮਾਗੀ ਯਾ ਸਿਰਫ ਰੂਹਾਨੀ ਪ੍ਰਫੁਲਤਾ ਉਤੇ ਜ਼ੋਰ ਦੇਣਾ ਆਹਲਾ ਸ਼ਖਸੀਅਤ ਪੈਦਾ ਨਹੀਂ ਕਰ ਸਕਦਾ। ਇਸੇ ਲਈ ਸੁਕਰਾਤ ਨੇ ਜ਼ੋਰ ਦਿਤਾ ਹੈ ਕਿ ਪੂਰਨਤਾ ਦੇ ਦਰਜੇ ਤਕ ਪਹੁੰਚਣ ਲਈ ਨਰੋਏ ਜਿਸਮ ਵਿਚ ਨਰੋਆ ਦਮਾਗ ਪੈਦਾ ਕਰੋ। ਜਰਮਨੀ ਦੇ ਮਸ਼ਹੂਰ ਫਲਾਸਫਰ ਨਿਤਸ਼ੇ ਦੇ ਪਰਮ ਮਨੁੱਖ (Superman) ਦਾ ਵੀ ਇਹੋ ਭਾਵ ਹੈ। ਨਿਤਸ਼ੇ ਦਾ ਖ਼ਿਆਲ ਹੈ ਕਿ ਧਰਤੀ ਦੀ ਕੁਖ ਕੋਲੋਂ ਇਸ ਗਲ ਦੀ ਆਸ ਰਖਣੀ ਕਿ ਉਹ ਹਰ ਨਵਾਂ ਬੱਚਾ ਪੈਦਾ ਕਰਨ ਲਗਿਆਂ ਜਿਸਮਾਨੀ ਤੇ ਦਮਾਗੀ ਸੁੰਦਰਤਾ ਦਾ ਆਹਲਾ ਨਮੂਨਾ ਹੀ ਪੇਸ਼ ਕਰਿਆ ਕਰੇ, ਪਰਲੇ ਦਰਜੇ ਦੀ ਮੂਰਖਤਾ ਹੈ। "ਲਖਾਂ ਦੀ ਗਿਣਤੀ ਵਿਚ ਪੈਦਾ ਹੋ ਰਹੇ ਜੀਆ ਜੰਤ" ਉਹ ਆਖਦਾ ਹੈ "ਕੇਵਲ ਖਾਦ ਦਾ ਕੰਮ ਹੀ ਦੇਂਦੇ ਹਨ ਅਤੇ ਇਨ੍ਹਾਂ ਦੀ ਕਈ ਸਦੀਆਂ ਦੀ ਕੁਰਬਾਨੀ ਤੇ ਹੋਂਦ ਅਣ-ਹੋਂਦ ਮਗਰੋਂ ਕਿਤੇ ਜਾ ਕੇ ਕੋਈ ਐਸਾ ਫੁਲ ਪੈਦਾ ਹੁੰਦਾ ਹੈ ਜਿਸ ਦੀ ਖੁਸ਼ਬੂ ਸਾਰੇ ਸੰਸਾਰ ਵਿਚ ਫੈਲ ਜਾਂਦੀ ਹੈ।"

ਇਹ ਗੁਰੂ ਗੋਬਿੰਦ ਸਿੰਘ ਜੀ ਦੀ ਸਰਵ-ਪੱਖੀ ਸ਼ਖ਼ਸੀਅਤ ਦਾ ਹੀ ਨਤੀਜਾ ਹੈ ਕਿ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਅਮੀਰੀ ਤੇ ਫਕੀਰੀ, ਬੀਰ-ਰਸ ਤੇ ਸ਼ਾਂਤ-ਰਸ, ਫ਼ਲਸਫ਼ੇ ਤੇ ਅਮਲ ਦੋਹਾਂ ਨੂੰ ਥਾਂ ਦਿਤੀ ਹੈ। ਇਕ ਕਜ ਫਹਿਮ ਆਦਮੀ ਤਾਂ ਇਸ ਨੂੰ ਅਜੋੜਤਾ ਤੇ ਵਿਰੋਧ ਹੀ ਕਹੇਗਾ ਪਰ ਸਿਆਣਾ ਜਾਣਦਾ ਹੈ ਕਿ ਵਿਰੋਧੀ ਰੁਚੀਆਂ ਤੇ ਸ਼ਕਤੀਆਂ ਨੂੰ ਇਕ ਰਸ ਕਰਨ ਨਾਲ ਹੀ ਇਕ ਆਹਲਾ ਦਰਜੇ ਦੀ ਸ਼ਖਸੀਅਤ ਵਜੂਦ ਵਿਚ ਆਉਂਦੀ ਹੈ।

## ਹਿੰਸਾ ਤੇ ਅਹਿੰਸਾ

ਗੁਰੂ ਸਾਹਿਬ ਦੇ ਖ਼ਿਆਲ ਅਨੁਸਾਰ ਤਲਵਾਰ ਨੂੰ ਸਿਰਫ ਧਰਮ ਤੇ ਸੱਚ ਦੀ ਰਖਸ਼ਾ ਵਿਚ ਹੀ ਵਰਤਿਆ ਜਾ ਸਕਦਾ ਹੈ। ਇਸ ਨੁਕਤਾ ਨਿਗਾਹ ਤੋਂ ਤਲਵਾਰ ਤੇ ਭਗਤੀ ਦਾ ਦਰਜਾ ਇਕ ਬਰਾਬਰ ਹੈ। ਭਗਤੀ ਦੇ ਅਰਥ ਸੱਚ ਤੇ ਇਨਸਾਫ ਨੂੰ ਸਮਝਣ ਤੇ ਉਸ ਉਤੇ ਅਮਲ ਕਰਨ ਦੇ ਹਨ ਅਤੇ ਤਲਵਾਰ ਦੇ ਅਰਥ ਸੱਚ ਤੇ ਇਨਸਾਫ਼ ਦੀ ਰਖਸ਼ਾ ਕਰਨ ਦੇ ਹਨ। ਮਹਾਤਮਾ ਬੁਧ ਨੇ ਸੱਚ ਤੇ ਇਨਸਾਫ਼ ਨੂੰ ਪੂਰੀ ਤਰ੍ਹਾਂ ਸਮਝ ਤਾਂ ਲਿਆ ਸੀ ਅਤੇ ਇਸ ਉਤੇ ਅਮਲ ਵੀ ਕੀਤਾ ਪਰ ਉਨ੍ਹਾਂ ਪਾਸੋਂ ਸੱਚ ਤੇ ਇਨਸਾਫ਼ ਦੀ ਰਖਸ਼ਾ ਦਾ ਕੋਈ ਪ੍ਰਬੰਧ ਨਾ ਹੋ ਸਕਿਆ। ਇਸੇ ਲਈ ਬੁਧ ਮਤ ਵਰਗਾ ਉਤਮ ਧਰਮ ਹਿੰਦੁਸਤਾਨ ਦੀ ਭੋਂ ਵਿਚੋਂ ਇਸ ਤਰ੍ਹਾਂ ਪੁਟ ਕੇ ਬਾਹਰ ਸੁਟ ਦਿਤਾ ਗਿਆ ਜਾਣੋ ਇਥੇ ਕਦੀ ਉਗਿਆ ਹੀ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਦੇ ਪੁਰਾਣੇ ਇਤਿਹਾਸ ਤੋਂ ਫਾਇਦਾ ਉਠਾਂਦਿਆਂ ਹੋਇਆਂ ਸਿੱਖੀ ਵਿਚ ਤਲਵਾਰ ਤੇ ਭਗਤੀ ਦੋਹਾਂ ਨੂੰ ਇਕੋ ਜਹੀ ਥਾਂ ਦਿਤੀ। ਜਿਥੇ ਉਨ੍ਹਾਂ ਦੀ ਬਾਣੀ ਵਿਚ ਭਗਤੀ ਦਿਆਂ ਸੂਖਮ ਤੋਂ ਸੂਖਮ ਹੁਲਾਰਿਆਂ ਦਾ ਜ਼ਿਕਰ ਹੈ ਉਥੇ ਚੰਡੀ

ਤੇ ਭਗੌਤੀ ਨੂੰ ਵੀ ਰਖਸ਼ਾ ਦੀ ਆਤਮਾ ਆਖ ਕੇ ਧਿਆਇਆ ਹੈ। ਆਪ ਨੇ ਦੋਹਾਂ ਦੇ ਸਿਮਰਨ ਉਤੇ ਇਕੋ ਜਿਤਨਾ ਜ਼ੋਰ ਦਿਤਾ ਹੈ। ਭਗਤੀ ਇਸ ਲਈ ਤਾਂ ਜੋ ਤਲਵਾਰ ਦੀ ਗ਼ਲਤ ਵਰਤੋਂ ਨਾ ਹੋ ਸਕੇ ਅਤੇ ਤਲਵਾਰ ਇਸ ਲਈ ਤਾਂ ਜੋ ਕੋਈ ਵਹਿਸ਼ੀ ਤਾਕਤ ਸੱਚ ਤੇ ਇਨਸਾਫ਼ ਨੂੰ ਤਬਾਹ ਨਾ ਕਰ ਸਕੇ। ਇਹ ਖ਼ਿਆਲ ਕਰਨਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਨੂੰ ਇਕ ਆਮ ਰਜਵਾੜੇ ਯਾ ਯੋਧੇ ਵਾਂਗ ਧਾਰਨ ਕੀਤਾ ਸੀ ਸਖ਼ਤ ਭੁਲ ਹੈ। ਗੁਰੂ ਸਾਹਿਬ ਨੇ ਕਦੀ ਵੀ ਮੁਲਕਗ਼ੀਰੀ ਯਾ ਸ਼ਾਹੀ ਠਾਠ ਬਾਠ ਪੈਦਾ ਕਰਨ ਦੇ ਖ਼ਿਆਲ ਨਾਲ ਤਲਵਾਰ ਨਹੀਂ ਚੁੱਕੀ। ਜਦ ਸਿਖ ਲਈ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ ਤਾਂ ਉਸ ਵਿਚ ਖੰਡਾ ਫੇਰਿਆ ਜਾਂਦਾ ਹੈ ਪਰ ਤਿਆਰ ਹੋ ਰਹੇ ਅੰਮ੍ਰਿਤ ਦੇ ਉਤੇ ਉਸ ਵੇਲੇ ਜੋ ਸ਼ਬਦ ਅਤੇ ਖ਼ਾਸ ਕਰਕੇ ਗੁਰੂ ਗੋਬਿੰਦ ਸਿੰਘ ਦੇ ਆਪਣੇ ਉਚਾਰੇ ਹੋਏ ਸਵੱਯੇ ਪੜ੍ਹੇ ਜਾਂਦੇ ਹਨ ਉਨ੍ਹਾਂ ਵਿਚ ਫੌਜਕਸ਼ੀ, ਤਸ਼ਦੱਦ ਤੇ ਸ਼ਾਹੀ ਠਾਠ ਬਾਠ ਦਾ ਸਖ਼ਤ ਖੰਡਨ ਕੀਤਾ ਹੋਇਆ ਹੈ। ਇਕ ਪਾਸੇ ਸਿਖ ਨੂੰ ਸ਼ਸਤ੍ਰ ਧਾਰਨ ਕਰਨ ਦੀ ਸਿਖਿਆ ਦਿੱਤੀ ਜਾ ਰਹੀ ਹੈ ਪਰ ਨਾਲ ਹੀ ਕਿਹਾ ਜਾ ਰਿਹਾ ਹੈ—

ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ।
ਗੁੰਜਤ ਗੂੜ ਗਜਾਨ ਕੇ ਸੁੰਦਰ ਹੰਸਤ ਹੀ ਹਯ ਰਾਜ ਹਜਾਰੇ।
ਭੂਤ ਭਵਿਖ ਭਵਾਨ ਕੇ ਭੂਪਤਿ ਕੌਨ ਗਨੈ ਨਹੀਂ ਜਾਤ ਬਿਚਾਰੇ।
ਸ੍ਰੀ ਪਤ ਸ੍ਰੀ ਭਗਵਾਨ ਭਜੇ ਬਿਨੁ ਅੰਤਕਉ ਅੰਤ ਕੇ ਧਾਮ ਸਿਧਾਰੇ।

ਸਾਫ਼ ਜ਼ਾਹਰ ਹੈ ਕਿ ਇਸ ਸਿਖਿਆ ਦੇ ਦੇਣ ਵਾਲੇ ਗੁਰੂ ਆਪ ਕਿਵੇਂ ਮੁਲਕਗੀਰੀ ਤੇ ਸ਼ਾਹੀ ਠਾਠ ਬਾਠ ਹਾਸਲ ਕਰਨ ਲਈ ਤਲਵਾਰ ਧਾਰਨ ਕਰ ਸਕਦੇ ਸਨ। ਆਪ ਦਾ ਆਦਰਸ਼ ਤਾਂ ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭੁ ਪਾਇਉ ਸੀ।

ਨਾਲੇ ਗੁਰੂ ਸਾਹਿਬ ਨੇ ਇਕ ਦਮ ਹੀ ਤਲਵਾਰ ਚੁਕਣ ਤੇ ਵਰ-ਤਣ ਦਾ ਫੈਸਲਾ ਥੋਹੜਾ ਕਰ ਲਿਆ ਸੀ। ਆਪ ਦਾ ਇਹ ਫੈਸਲਾ ਕਿਸੇ ਅੰਨ੍ਹੇ ਤੇ ਵੇਲ਼ਾ ਟਪਾਊ ਜੋਸ਼ ਦਾ ਨਤੀਜਾ ਨਹੀਂ ਸੀ, ਸਗੋਂ ਕਈ ਮਹੀਨੇ ਲਗਾਤਾਰ ਸੋਚਣ ਮਗਰੋਂ ਆਪ ਤਲਵਾਰ ਨੂੰ ਧਾਰਨ ਕਰਨ ਦੇ ਫ਼ੈਸਲੇ ਤੇ ਅਪੜੇ ਸਨ। ਅਨੰਦ ਪੁਰ ਸਾਹਿਬ ਤੋਂ ਥੋਹੜਾ ਜਿਹਾ ਉਪਰ ਕਰ ਕੇ ਇਕ ਪਹਾੜੀ ਹੈ ਜੋ "ਨੈਨਾ ਦੇਵੀ ਦਾ ਟਿਲਾ" ਦੇ ਨਾਂ ਨਾਲ ਮਸ਼ਹੂਰ ਹੈ। ਪੂਰੇ ਚਾਲੀ ਦਿਨ ਗੁਰੂ ਸਾਹਿਬ ਇਸ ਟਿਲੇ ਉਤੇ ਹਿੰਸਾ ਤੇ ਅਹਿੰਸਾ ਦੇ ਬਰੀਕ ਤੇ ਗੁੰਝਲਦਾਰ ਮਸਲੇ ਉਤੇ ਵਿਚਾਰ ਕਰਨ ਲਈ ਰਹੇ। ਪੁਰਾਣੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਨ੍ਹਾਂ ਦਿਨਾਂ ਵਿਚ ਆਪ ਸਮਾਧੀ ਦੀ ਅਵਸਥਾ ਵਿਚ ਰਹਿੰਦੇ ਸਨ। ਕਿਤਨੇ ਕਿਤਨੇ ਦਿਨਾਂ ਪਿਛੋਂ ਜਦ ਆਪ ਕੁਝ ਖਾਣ ਪੀਣ ਲਈ ਟਿਲੇ ਤੋਂ ਉਤਰਦੇ ਤਾਂ ਆਪ ਦੀਆਂ ਅੱਖਾਂ ਦੀ ਲਾਲੀ ਤੇ ਚੇਹਰੇ ਦਾ ਜਲਾਲ ਦੇਖ ਕੇ ਸਿਦਕੀ ਸਿਖ ਘਬਰਾ ਜਾਂਦੇ। ਕੁਝ ਬਦਨੀਯਤ ਲੋਕਾਂ ਨੇ ਇਹ ਉਡਾ ਦਿੱਤਾ ਕਿ ਗੁਰੂ ਸਾਹਿਬ ਉਤੇ ਦੇਵੀ ਸਵਾਰ ਹੈ ਜੋ ਛੇਤੀ ਹੀ ਪਰਗਟ ਹੋਣ ਵਾਲੀ ਹੈ। ਪਰ ਸਿਆਣੇ ਜਾਣਦੇ ਹਨ ਕਿ ਗੁਰੂ ਜੀ ਦੀ ਇਹ ਗੰਭੀਰ ਚੁਪ ਕਿਸੇ ਡੂੰਘੀ ਸੋਚ ਦਾ ਨਤੀਜਾ ਸੀ। ਪੂਰੇ ਚਾਲੀ ਦਿਨਾਂ ਦੇ ਧਿਆਨ ਮਗਰੋਂ ਗੁਰੂ ਜੀ ਤਲਵਾਰ ਦੇ ਫ਼ਲਸਫ਼ੇ ਨੂੰ ਚੰਗੀ ਤਰ੍ਹਾਂ ਸਮਝ ਤੇ ਸੁਲਝਾ ਕੇ ਟਿਲੇ ਤੋਂ ਥਲੇ ਉਤਰੇ ਅਤੇ ਕੇਸ ਗੜ੍ਹ ਦੇ ਕਿਲ੍ਹੇ ਦੇ ਬਾਹਰ ਤਲਵਾਰ ਦੀ ਨੋਕ ਉਤੇ ਆਪਣੇ ਸਿੱਖਾਂ ਦਾ ਇਮਤਿਹਾਨ ਲੈ ਕੇ ਖਾਲਸੇ ਨੂੰ ਜਨਮ ਦਿਤਾ।

ਗੁਰੂ ਸਾਹਿਬ ਨੇ ਆਪਣੇ ਜੀਵਨ ਵਿਚ ਜਿਤਨੀਆਂ ਲੜਾਈਆਂ ਵੀ ਲੜੀਆਂ ਹਨ ਉਹ ਯਾ ਤੇ ਸ੍ਵੈ-ਰਖਸ਼ਾ ਦੇ ਖ਼ਿਆਲ ਨਾਲ ਲੜੀਆਂ ਹਨ ਯਾ ਅਛੂਤਾਂ ਤੇ ਦਬੀਆਂ ਜ਼ਾਤਾਂ ਦੇ ਲੋਕਾਂ ਨੂੰ ਉਚਿਆਂ ਕਰਨ ਦੇ ਖ਼ਿਆਲ ਨਾਲ ਲੜੀਆਂ ਹਨ। ਆਪ ਨੇ ਕਦੀ ਵੀ ਦੁਨਿਆਵੀ ਤਾਕਤ

ਯਾ ਸ਼ੋਹਰਤ ਹਾਸਲ ਕਰਨ ਦੇ ਖ਼ਿਆਲ ਨਾਲ ਤਲਵਾਰ ਨਹੀਂ ਚੁਕੀ। ਆਪ ਦੇ ਖ਼ਿਆਲ ਵਿਚ ਜਦ ਬਾਕੀ ਸਭ ਸਾਧਨ ਨਿਕੰਮੇ ਹੋ ਜਾਣ ਤਾਂ ਹੀ ਤਲਵਾਰ ਨੂੰ ਵਰਤਣਾ ਯੋਗ ਹੈ ਜਿਵੇਂ ਕਿ ਆਪ ਨੇ ਔਰੰਗਜ਼ੇਬ ਨੂੰ ਲਿਖੇ ਗਏ ਇਕ ਫਾਰਸੀ ਖ਼ਤ ਵਿਚ ਲਿਖਿਆ ਹੈ-

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ,
ਹਲਾਲਸਤ ਬੁਰਦਨ ਬਸ਼ਮਸ਼ੀਰ ਦਸਤ।

ਭਾਵ ਤਲਵਾਰ ਉਤੇ ਉਦੋਂ ਹੀ ਹੱਥ ਰਖਣਾ ਚਾਹੀਦਾ ਹੈ ਜਦ ਬਾਕੀ ਸਾਰੇ ਸਾਧਨ ਨਿਸਫਲ ਰਹਿ ਜਾਣ।

## ਰਾਜਨੀਤੀ

ਰਾਜਨੀਤੀ ਦੇ ਮੈਦਾਨ ਵਿਚ ਗੁਰੂ ਸਾਹਿਬ ਸ਼ਾਇਦ ਪਹਿਲੇ ਹਿੰਦੁਸਤਾਨੀ ਹਨ ਜਿਨ੍ਹਾਂ ਨੂੰ ਅਸਲੀ ਅਰਥਾਂ ਵਿਚ ਮਾਡਰਨ ਕਿਹਾ ਜਾ ਸਕਦਾ ਹੈ। ਆਪ ਦੇ ਸਮੇਂ ਵਿਚ ਭਾਰਤ ਵਿਚ ਦੋ ਕਿਸਮ ਦਾ ਸਾਮਰਾਜ ਕਾਇਮ ਸੀ। ਮੁਗ਼ਲਾਂ ਦਾ ਸਿਆਸੀ ਤੇ ਫ਼ੌਜੀ ਸਾਮਰਾਜ ਤੇ ਬ੍ਰਾਹਮਣਾਂ ਦਾ ਜ਼ਿਹਨੀ ਤੇ ਮਜ਼੍ਹਬੀ ਸਾਮਰਾਜ। ਗੁਰੂ ਜੀ ਹਰ ਕਿਸਮ ਦੇ ਸਾਮਰਾਜ ਦੇ ਮੁਖਾਲਿਫ਼ ਸਨ। ਇਸ ਲਈ ਉਨ੍ਹਾਂ ਨੂੰ ਆਪਣੇ ਛੋਟੇ ਜਹੇ ਜੀਵਨ ਵਿਚ ਇਨ੍ਹਾਂ ਦੋਹਾਂ ਸਾਮਰਾਜਾਂ ਦੇ ਵਿਰੁਧ ਜਹਾਦ ਕਰਨਾ ਪਿਆ। ਹਿੰਦੁਸਤਾਨ ਦੀ ਤਾਰੀਖ ਨੂੰ ਪੜ੍ਹਨ ਵਾਲੇ ਜਾਣਦੇ ਹਨ ਕਿ ਜਿਥੇ ਆਪ ਨੇ ਮੁਗਲ ਸਾਮਰਾਜ ਦੀਆਂ ਬੁਨਿਆਦਾਂ ਨੂੰ ਖੋਖਲਾ ਕਰਨ ਵਿਚ ਕਾਮਯਾਬੀ ਹਾਸਲ ਕੀਤੀ ਉਥੇ ਅਛੂਤਾਂ ਤੇ ਦਬੀਆਂ ਹੋਈਆਂ ਜ਼ਾਤਾਂ ਵਿਚ ਸ੍ਵੈ-ਮਾਨ ਤੇ ਸ਼ਕਤੀ ਭਰ ਕੇ ਬ੍ਰਾਹਮਣਾਂ ਦੇ ਜ਼ਿਹਨੀ ਤੇ ਮਜ਼੍ਹਬੀ ਸਾਮਰਾਜ ਨੂੰ ਕਰਾਰੀਆਂ ਸੱਟਾਂ ਮਾਰੀਆਂ। ਆਪ ਨੇ ਸਿਖਾਂ ਨੂੰ ਬਰਾਬਰੀ ਤੇ ਆਜ਼ਾਦੀ ਦੀ ਤਾਲੀਮ ਦਿਤੀ ਅਤੇ ਸਦੀਆਂ ਤੋਂ ਗ਼ੁਲਾਮ ਚਲੇ ਆਉਂਦੇ ਧਰਮ ਹੁਨਰ ਤੇ ਵਿਦਿਆ ਨੂੰ

ਬ੍ਰਾਹਮਣਾਂ ਦੇ ਪੰਜੇ ਚੋਂ ਕਢ ਕੇ ਸਭ ਮਨੁੱਖ ਮਾਤਰ ਲਈ ਆਮ ਕਰ ਦਿਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵਾਰ ਹਿੰਦੁਸਤਾਨੀਆਂ ਨੂੰ ਪੰਚੈਤੀ ਰਾਜ ਦਾ ਖ਼ਿਆਲ ਦਿੱਤਾ ਅਤੇ ਇਸ ਖ਼ਿਆਲ ਦੀ ਅਮਲੀ ਮਿਸਾਲ ਪੇਸ਼ ਕਰਨ ਲਈ ਗੁਰੂ ਸਾਹਿਬ ਨੇ ਜਦ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਤਿਆਰ ਕਰ ਲਿਆ ਤਾਂ ਫਿਰ ਆਪ ਉਨ੍ਹਾਂ ਦੇ ਸਾਹ-ਮਣੇ ਗੋਡਿਆਂ ਭਾਰ ਝੁਕ ਕੇ ਉਨ੍ਹਾਂ ਕੋਲੋਂ ਅੰਮ੍ਰਿਤ ਦੀ ਦਾਤ ਮੰਗੀ ਤੇ ਆਖਿਆ ਕਿ ਹੁਣ ਤੁਸੀਂ ਮੇਰੇ ਗੁਰੂ ਹੋ ਤੇ ਮੈਂ ਤੁਹਾਡਾ ਸਿਖ ਹਾਂ। ਇਸ ਦਾ ਮਤਲਬ ਇਸ ਦੇ ਸਿਵਾ ਹੋਰ ਕੀ ਹੋ ਸਕਦਾ ਹੈ ਕਿ ਗੁਰੂ ਸਾਹਿਬ ਨੇ ਸੰਗਤ ਨੂੰ ਯਾ ਮੌਜੂਦਾ ਬੋਲੀ ਵਿਚ ਪੰਚੈਤ ਨੂੰ ਸਭ ਤੋਂ ਉਚੀ ਤੇ ਵੱਡੀ ਤਾਕਤ ਮੰਨਿਆ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਪੰਚੈਤ ਦੇ ਖ਼ਿਆਲ ਨੂੰ ਸਭ ਤੋਂ ਪਹਿਲੇ ਗੁਰੂ ਨਾਨਕ ਜੀ ਨੇ "ਪੰਚ ਪਰਵਾਨ ਪੰਚ ਪਰਧਾਨ" ਆਖ ਕੇ ਆਪਣੀ ਬਾਣੀ ਵਿਚ ਪੇਸ਼ ਕੀਤਾ ਹੈ ਪਰ ਇਸ ਨੂੰ ਅਮਲੀ ਸ਼ਕਲ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਦਿਤੀ ਹੈ। ਇਸ ਲਈ ਅਸੀਂ ਆਖ ਸਕਦੇ ਹਾਂ ਕਿ ਪੰਚੈਤ ਦਾ ਸਿਧਾਂਤ ਸਿਖ ਧਰਮ ਦੇ ਬੁਨਿ-ਆਦੀ ਅਸੂਲਾਂ ਵਿਚੋਂ ਇਕ ਹੈ ਅਤੇ ਇਸ ਦਾ ਬੀਜ ਗੁਰੂ ਨਾਨਕ ਜੀ ਦੇ ਵੇਲੇ ਵਿਚ ਪੈ ਕੇ ਗੁਰੂ ਗੋਬਿੰਦ ਸਿੰਘ ਦੇ ਵੇਲੇ ਵਿਚ ਫਲ ਲਿਆਇਆ। ਅਤੇ ਸਿਖ ਇਤਿਹਾਸ ਨੂੰ ਧਿਆਨ ਨਾਲ ਪੜ੍ਹਨ ਵਾਲੇ ਜਾਣਦੇ ਹਨ ਕਿ ਜਦ ਤੀਕ ਸਿਖ ਪੰਚੈਤੀ ਅਸੂਲ ਉਤੇ ਕੰਮ ਕਰਦੇ ਰਹੇ ਚੜ੍ਹਦੀਆਂ ਕਲਾਂ ਵਲ ਜਾਂਦੇ ਰਹੇ ਪਰ ਜਿਉਂ ਹੀ ਇਨ੍ਹਾਂ ਵਿਚ ਸ਼ਖ਼ਸੀ ਹਕੂਮਤ ਦਾ ਖ਼ਿਆਲ ਪੈਦਾ ਹੋਇਆ ਸਿਖ ਤਾਕਤ ਖੇਰੂੰ ਖੇਰੂੰ ਹੋ ਗਈ। ਸਭ ਤੋਂ ਪਹਿਲੇ ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਵਿਚ ਸ਼ਖ਼ਸੀ ਹਕੂਮਤ ਦੇ ਖ਼ਿਆਲ ਨੇ ਥਾਂ ਪਕੜੀ ਅਤੇ ਵੱਡੀ ਉਮਰ ਵਿਚ ਜਾ ਕੇ ਮਹਾਰਾਜਾ ਦੇ

ਦਿਲ ਵਿਚ ਇਹ ਮੋਹ ਜਾਗ ਉਠਿਆ ਕਿ ਉਸ ਦੀ ਥਾਂ ਉਸ ਦਾ ਪੁੱਤਰ ਹੀ ਰਾਜ ਕਰੇ। ਬਸ ਇਸ ਖਿਆਲ ਦੇ ਪੈਦਾ ਹੁੰਦਿਆਂ ਹੀ ਸਿਖ ਤਾਕਤ ਦਾ ਜ਼ੋਰ ਘਟਣਾ ਸ਼ੁਰੂ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਤਕ ਸਿਖ ਕੌਮ ਆਪਣੇ ਸਮੇਂ ਦੇ ਸਭ ਤੋਂ ਚੰਗੇ ਤੇ ਕੁਰਬਾਨੀ ਵਾਲੇ ਸਿਖ ਨੂੰ ਆਪਣਾ ਜਥੇਦਾਰ ਚੁਣਿਆ ਕਰਦੀ ਸੀ ਪਰ ਰਣਜੀਤ ਸਿੰਘ ਦੇ ਜ਼ਮਾਨੇ ਵਿਚ ਜਥੇਦਾਰੀ ਨੇ ਸ਼ਾਹੀ ਸ਼ਕਲ ਧਾਰਨ ਕਰ ਲਈ ਅਤੇ ਇਸੇ ਕਰ ਕੇ ਅਕਾਲੀ ਫੂਲਾ ਸਿੰਘ ਜੀ ਦੇ ਮਗਰੋਂ ਅਸਲੀ ਅਰਥਾਂ ਵਿਚ ਸਿਖਾਂ ਵਿਚ ਕੋਈ ਜਥੇਦਾਰ ਪੈਦਾ ਨਾ ਹੋ ਸਕਿਆ ਜੋ ਸਿਖਾਂ ਦੀਆਂ ਫੌਜੀ ਤੇ ਰੂਹਾਨੀ ਤਾਕਤਾਂ ਵਿਚ ਆਹਰ ਕਾਇਮ ਰਖ ਕੇ ਇਨ੍ਹਾਂ ਨੂੰ ਤਬਾਹੀ ਤੋਂ ਬਚਾ ਸਕਦਾ।

## ਸ਼ਖਸੀ ਰਹਿਣੀ

ਗੁਰੂ ਸਾਹਿਬ ਨੇ ਆਪਣੇ ਸਿਆਸੀ ਫ਼ਲਸਫ਼ੇ ਦੀ ਬੁਨਿਆਦ ਧਰਮ ਤੇ ਇਨਸਾਫ਼ ਤੇ ਰੱਖੀ ਹੈ। ਇਸ ਲਈ ਆਪ ਨੇ ਸਿੱਖ ਦੇ ਜ਼ਾਤੀ ਆਚਰਨ ਉਤੇ ਬਹੁਤ ਜ਼ੋਰ ਦਿਤਾ ਹੈ। ਆਪ ਦੇ ਖ਼ਿਆਲ ਅਨੁਸਾਰ ਬਿਨਾ ਰਹਿਣੀ ਦੇ ਫ਼ਲਸਫ਼ਾ ਇਕ ਜੰਜਾਲ ਬਣ ਕੇ ਰਹਿ ਜਾਂਦਾ ਹੈ। ਰਹਿਣੀ ਦੀ ਮਹਾਨਤਾ ਨੂੰ ਸਮਝਾਉਣ ਲਈ ਹੀ ਗੁਰੂ ਸਾਹਿਬ ਨੇ ਆਖਿਆ ਹੈ: ਰਹਿਣੀ ਰਹੇ ਸੋਈ ਸਿਖ ਮੇਰਾ, ਉਹ ਸਾਹਿਬ ਮੈਂ ਉਸ ਕਾ ਚੇਰਾ। ਆਪ ਜਾਣਦੇ ਸਨ ਕਿ ਜਦ ਤਕ ਆਪ ਦੇ ਸਿਆਸੀ ਖ਼ਿਆਲਾਂ ਨੂੰ ਅਮਲ ਵਿਚ ਲਿਆਉਣ ਵਾਲੇ ਉਚੇ ਆਚਰਨ ਦੇ ਮਾਲਕ ਨਾ ਹੋਣਗੇ, ਰਾਜਨੀਤੀ ਧਰਮ ਤੇ ਇਨਸਾਫ ਨਾਲੋਂ ਕਟੀ ਜਾ ਕੇ ਕਮਜ਼ੋਰ ਤੇ ਬੋਦੀ ਰਹਿ ਜਾਏਗੀ। ਆਪ ਨੇ ਇਕ ਸਿਖ ਲਈ ਜ਼ਰੂਰੀ ਕਰ ਦਿੱਤਾ ਕਿ ਉਹ ਸ਼ਸਤ੍ਰ ਵਿਦਿਆ ਵਿਚ ਪ੍ਰਬੀਨ ਹੋਣ ਦੇ ਇਲਾਵਾ ਭਗਤੀ ਤੇ ਕੀਰ-

ਤਨ ਦਾ ਵੀ ਰਸੀਆ ਹੋਵੇ ਤਾਂ ਜੋ ਨਿਪਟ ਜਿਸਮਾਨੀ ਪ੍ਰਫੁਲਤਾ ਉਤੇ ਜ਼ੋਰ ਦੇਣ ਨਾਲ ਉਹ ਬੇਇਨਸਾਫ਼ ਤੇ ਬੇਰਹਿਮ ਨਾ ਹੋ ਜਾਏ। ਸ਼ਸਤਰਾਂ ਦੀ ਵਰਤੋਂ ਦੀ ਜਾਚ ਸਿਖ ਲੈਣੀ ਕੋਈ ਕਮਾਲ ਨਹੀਂ ਜਦ ਤਕ ਭਗਤੀ ਤੇ ਕੀਰਤਨ ਰਾਹੀਂ ਇਹ ਸੂਝ ਨਾ ਪੈਦਾ ਕੀਤੀ ਜਾਵੇ ਕਿ ਸ਼ਸਤਰ ਕਦ ਵਰਤਣੇ ਹਨ ਤੇ ਕਿਥੇ ਵਰਤਣੇ ਹਨ। ਇਸ ਨੁਕਤਾ ਨਿਗਾਹ ਤੋਂ ਗੁਰੂ ਜੀ ਦਾ ਸਿਖ ਅਫਲਾਤੂਨ ਦੇ ਰਖਸ਼ਕ(Guardian) ਨਾਲ ਬਹੁਤ ਰਲਦਾ ਹੈ ਜਿਸ ਲਈ ਯੂਨਾਨ ਦੇ ਸਿਆਣੇ ਫ਼ਲਾਸਫ਼ਰ ਨੇ ਵਰਜਸ਼ ਤੇ ਰਾਗ ਦੋਹਾਂ ਚੀਜ਼ਾਂ ਨੂੰ ਜ਼ਰੂਰੀ ਕਰਾਰ ਦਿੱਤਾ ਹੈ। ਸੋ ਅਸਲ ਅਰਥਾਂ ਵਿਚ ਸਿਖ ਅਖਵਾਉਣ ਦਾ ਹੱਕ ਉਹੀ ਰਖ ਸਕਦਾ ਹੈ ਜਿਸ ਨੇ ਜਿਸਮਾਨੀ ਤੇ ਰੂਹਾਨੀ ਦੋਹਾਂ ਪਹਿਲੂਆਂ ਤੋਂ ਆਪਣੀ ਸ਼ਖ਼ਸੀਅਤ ਨੂੰ ਉਸਾਰਿਆ ਹੋਵੇ। ਨਿਪਟ ਹੱਟਾ ਕੱਟਾ, ਕਰੱਖਤ ਤੇ ਅੰਨ੍ਹੇ ਜੋਸ਼ ਨਾਲ ਭਰਿਆ ਹੋਇਆ ਆਦਮੀ ਸਿਖ ਨਹੀਂ ਹੋ ਸਕਦਾ ਤੇ ਨਾ ਹੀ ਨਿਰਾ ਰਾਗ ਤੇ ਹੋਰ ਕੋਮਲ ਹੁਨਰਾਂ ਦਾ ਰਸੀਆ ਹੀ ਸਿਖ ਅਖਵਾ ਸਕਦਾ ਹੈ ਜੋ ਜਿਸਮਾਨੀ ਲਿਹਾਜ਼ ਤੋਂ ਅਸਲੋਂ ਕਮਜ਼ੋਰ ਦੇ ਮਰੀਅਲ ਹੋਵੇ।

## ਸਭਿਆਚਾਰਕ ਯਤਨ

ਸਭਿਆਚਾਰ ਦੇ ਖੇਤਰ ਵਿਚ ਵੀ ਗੁਰੂ ਜੀ ਨੇ ਬਹੁਤ ਕੰਮ ਕੀਤਾ ਹੈ। ਆਪ ਦੇ ਸਮਿਆਂ ਦੇ ਫੌਜੀ ਤੇ ਜੰਗੀ ਪਛੋਕੜ ਵਿਚ ਆਪ ਦਾ ਇਹ ਕੰਮ ਖਾਸ ਤੌਰ ਤੇ ਉਘੜਿਆ ਹੋਇਆ ਦਿਸਦਾ ਹੈ। ਗੁਰੂ ਜੀ ਤੋਂ ਪਹਿਲਾਂ ਵਿਦਿਆ ਤੇ ਸਾਹਿਤ ਦਾ ਸਾਰਾ ਕੰਮ ਬ੍ਰਾਹਮਣਾਂ ਦੇ ਹਥ ਵਿਚ ਹੀ ਸੀ। ਇਸ ਲਈ ਆਮ ਜਨਤਾ ਸਦੀਆਂ ਤੋਂ ਅਨਪੜ੍ਹ ਹੋਣ ਕਰ ਕੇ ਬ੍ਰਾਹਮਣਾਂ ਦੀ ਜ਼ਿਹਨੀ ਗ਼ੁਲਾਮ ਚਲੀ ਆਉਂਦੀ ਸੀ। ਗੁਰੂ ਸਾਹਿਬ ਦਾ ਅਕੀਦਾ ਹੈ ਕਿ ਜਿਸਮਾਨੀ ਤਾਕਤ ਦੇ ਨਾਲ ਨਾਲ ਦਮਾਗ਼ੀ ਤਾਕਤ ਦਾ ਹੋਣਾ ਵੀ

ਜ਼ਰੂਰੀ ਹੈ ਅਤੇ ਜਦ ਤੀਕ ਲੋਕਾਂ ਵਿਚ ਵਿਦਿਆ ਤੇ ਸਾਹਿਤ ਨੂੰ ਆਮ ਨਾ ਕੀਤਾ ਜਾਏ ਸਦੀਆਂ ਤੋਂ ਦਬੇ ਹੋਏ ਲੋਕ ਸਿਰਫ ਜਿਸਮਾਨੀ ਤਾਕਤ ਦੇ ਜ਼ੋਰ ਨਾਲ ਆਜ਼ਾਦ ਨਹੀਂ ਹੋ ਸਕਣਗੇ । ਇਸੇ ਲਈ ਗੁਰੂ ਜੀ ਨੇ ਆਪਣੇ ਦਰਬਾਰ ਵਿਚ ਆਪਣੇ ਜ਼ਮਾਨੇ ਦੇ ਬਵੰਜਾਂ ਵਿਦਵਾਨਾਂ ਤੇ ਕਵੀਆਂ ਨੂੰ ਇਕੱਠਾ ਕੀਤਾ ਅਤੇ ਆਪਣੀ ਨਿਗਰਾਨੀ ਵਿਚ ਹਿੰਦੁਸਤਾਨ ਦੇ ਸਭ ਪੁਰਾਣੇ ਤੇ ਆਲਾ ਦਰਜੇ ਦੇ ਸਹਿਤ ਨੂੰ ਆਮ ਲੋਕਾਂ ਦੀ ਬੋਲੀ ਵਿਚ ਪਲਟਾਉਣਾ ਸ਼ੁਰੂ ਕੀਤਾ । ਸੂਰਜ ਗ੍ਰੰਥ ਵਿਚ ਲਿਖਿਆ ਹੈ ਕਿ ਸਭ ਅਨੁਵਾਦ ਕੀਤੀਆਂ ਗਈਆਂ ਪੁਸਤਕਾਂ ਦਾ ਵਜ਼ਨ ਚੌਦਾਂ ਮਣ ਤੋਂ ਵਧ ਸੀ ਪਰ ਇਨ੍ਹਾਂ ਦਾ ਬਹੁਤ ਸਾਰਾ ਹਿੱਸਾ ਇਕ ਜੰਗ ਸਮੇਂ ਸਰਸਾ ਨਦੀ ਦੀ ਭੇਟ ਹੋ ਗਿਆ । ਇਸ ਵੇਲੇ ਜੋ ਕੁਝ ਬਚਿਆ ਹੈ ਉਹ ਦਸਮ ਗ੍ਰੰਥ ਦੀ ਸ਼ਕਲ ਵਿਚ ਸਾਡੇ ਕੋਲ ਮਹਿਫੂਜ਼ ਹੈ ।

ਗੁਰੂ ਸਾਹਿਬ ਨੇ ਆਪ ਪੰਜਾਬੀ ਤੇ ਹਿੰਦੀ ਦੋਹਾਂ ਬੋਲੀਆਂ ਵਿਚ ਲਿਖਿਆ ਹੈ । ਜਿਵੇਂ ਆਪ ਨੇ ਆਪਣੀ ਸ਼ਖਸੀਅਤ ਵਿਚ ਭਗਤੀ ਤੇ ਸ਼ਕਤੀ ਨੂੰ ਮਿਲਾਇਆ ਹੈ ਇਸੇ ਤਰਾਂ ਆਪ ਦੀ ਬਾਣੀ ਵਿਚ ਵੀ ਰਸ ਤੇ ਜ਼ੋਰ ਇਕ ਜਾਨ ਹੋਏ ਦਿਸਦੇ ਹਨ । ਆਪ ਦੀ "ਚੰਡੀ ਦੀ ਵਾਰ" ਨਾਂ ਦੀ ਕਵਿਤਾ ਮੇਰੇ ਖ਼ਿਆਲ ਵਿਚ ਦੁਨੀਆਂ ਦੀਆਂ ਸਭ ਤੋਂ ਚੰਗੀਆਂ ਸ਼ਾਇਰਾਨਾ ਤੇ ਫਲਸਫਿਆਨਾਂ ਰਚਨਾਵਾਂ ਵਿਚੋਂ ਹੈ । ਇਸ ਕਵਿਤਾ ਵਿਚ ਆਪਨੇ ਨੇਕੀ ਤੇ ਬਦੀ ਦੀ ਉਸ ਸਦੀਵੀ ਜੰਗ ਦਾ ਜ਼ਿਕਰ ਕੀਤਾ ਹੈ ਜੋ ਆਦ ਤੋਂ ਲੈ ਕੇ ਅਜ ਤਕ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਹੈ । ਇਸੇ ਮਹਾਨਤਾ ਦੇ ਕਾਰਨ ਸਿਖਾਂ ਨੇ ਇਸ ਤਵਿਤਾ ਦੇ ਪਹਿਲੇ ਪਹਿਰੇ ਨੂੰ ਆਪਣੀ ਰੋਜ਼ਾਨਾ ਅਰਦਾਸ ਦੇ ਮੁਢ ਵਿਚ ਰਖ ਲਿਆ ਹੈ ।

ਗੁਲਾਮ ਹੋਣ ਕਰਕੇ ਹਿੰਦੁਸਤਾਨੀ ਅਜੇ ਆਪਣੇ ਬਜ਼ੁਰਗਾਂ ਵਲ ਪੂਰਾ ਧਿਆਨ ਨਹੀਂ ਦੇ ਸਕੇ ਅਤੇ ਨਾ ਹੀ ਉਨ੍ਹਾਂ ਦੀਆਂ ਰਚਨਾਵਾਂ

ਦਾ ਚੰਗੀ ਤਰ੍ਹਾਂ ਮੁਲ ਪਾ ਸਕੇ ਹਨ। ਅਸੀਂ ਲੋਕ ਬਦੇਸ਼ੀ ਲੇਖਕਾਂ ਦੀਆਂ ਵਹੁਟੀਆਂ, ਬੱਚਿਆਂ ਸਗੋਂ ਕਿਸ਼ਤੀਆਂ ਤੇ ਕੁਤਿਆਂ ਤਕ ਦੇ ਨਾਂ ਜਾਣਦੇ ਹਾਂ ਪਰ ਆਪਣੇ ਬਜ਼ੁਰਗਾਂ ਦੀ ਬਾਬਤ ਇਤਨਾ ਘਟ ਜਾਣਦੇ ਹਾਂ ਕਿ ਉਹ ਸਾਨੂੰ ਮਿਥਿਹਾਸ ਦੀਆਂ ਹਸਤੀਆਂ ਜਾਪਣ ਲਗ ਪੈਂਦੇ ਹਨ। ਇਸੇ ਲਈ ਬਦੇਸ਼ੀ ਲੇਖਕ ਸਾਨੂੰ ਵਹਿਸ਼ੀ ਤੇ ਬਰਬਰੀ ਆਖਣ ਦਾ ਹੌਸਲਾ ਕਰ ਸਕਦੇ ਹਨ ਜਿਵੇਂ ਕਿ ਕੁਝ ਦਿਨ ਹੋਏ ਮੈਨੂੰ ਇਕ ਅੰਗ੍ਰੇਜ਼ ਦੀ ਲਿਖੀ ਹੋਈ ਕਿਤਾਬ ਵਿਚ ਪੜ੍ਹਨ ਦਾ ਇਤਫਾਕ ਹੋਇਆ ਹੈ–

"ਹਿੰਦੁਸਤਾਨ ਨੇ ਦੁਨੀਆਂ ਦੀ ਸਭਿਤਾ ਵਿਚ ਸਿਰਫ ਕੜ੍ਹੀ ਦਾ ਵਾਧਾ ਹੀ ਕੀਤਾ ਹੈ।"

# ਮੇਰੀ ਕਵਿਤਾ ਵਿਚ ਅਗਾਂਹ-ਵਧੂ ਰੁਚੀ

ਉਂਜ ਤਾਂ ਦੁਨੀਆਂ ਹਰ ਪਲ ਨਵੇਂ ਪੰਧ ਉਤੇ ਕਦਮ ਰਖਦੀ ਹੈ ਅਤੇ ਗੁਰੂ ਨਾਨਕ ਦੇ ਬਚਨ ਅਨੁਸਾਰ "ਸਾਹਿਬ ਮੇਰਾ ਨਿਤ ਨਵਾਂ" ਹੀ ਹੈ। ਪਰ ਦੁਨੀਆਂ ਦੇ ਧੀਮੇ ਵਿਕਾਸ਼ ਵਿਚ ਕੋਈ ਸਮਾਂ ਐਸਾ ਵੀ ਆਉਂਦਾ ਹੈ ਜਦ ਕਿਸੇ ਜ਼ਬਰਦਸਤ ਘਟਨਾ ਯਾ ਮਨੁੱਖੀ ਦਿਮਾਗ਼ ਦੀ ਇਕ ਵੱਡੀ ਸਾਰੀ ਉਲਾਂਘ ਨਾਲ ਲੋਕਾਂ ਦੇ ਵਿਚਾਰਾਂ ਤੇ ਅਕੀਦਿਆਂ ਵਿਚ ਇਕ ਦਮ ਤਬਦੀਲੀ ਪੈਦਾ ਹੋ ਜਾਂਦੀ ਹੈ। ਉਨ੍ਹੀਵੀਂ ਸਦੀ ਦੇ ਦੂਜੇ ਅਧ ਵਿਚ ਸਾਇੰਸ ਦੀਆਂ ਲਭੀਆਂ ਸਚਿਆਈਆਂ ਤੇ ਕਾਢਾਂ ਨੇ ਪ੍ਰਤੱਖ ਰੂਪ ਧਾਰਨ ਕਰ ਲਿਆ। ਇਹ ਮਨੁਖੀ ਦਿਮਾਗ਼ ਦੀ ਇਕ ਜ਼ਬਰਦਸਤ ਉਲਾਂਘ ਸੀ ਜਿਸ ਨੇ ਮਨੁਖ ਨੂੰ ਪੁਰਾਣੇ ਅਕੀਦਿਆਂ, ਰਿਵਾਇਤਾਂ ਤੇ ਰਿਵਾਜਾਂ ਦੀ ਸੌੜੀ ਤੇ ਇਕ ਥਾਂ ਖੜਿਆਂ ਤਰੱਕੀ ਹੋਈ ਦੁਨੀਆਂ ਵਿਚੋਂ ਕਢ ਕੇ ਇਕ ਬਿਲਕੁਲ ਨਵੀਂ ਤੇ ਆਜ਼ਾਦ ਵਿਚਾਰਾਂ ਵਾਲੀ ਦੁਨੀਆਂ ਵਿਚ ਲੈ ਆਂਦਾ। ਨਿਕੇ ਮੋਟੇ ਅਕੀਦਿਆਂ ਦਾ ਤਾਂ ਕੀ ਕਹਿਣਾ ਹੋਇਆ ਮਜ਼ਹਬ ਤੇ ਰਬ ਵਰਗੀ ਪੁਰਾਣੀ ਤੇ ਸਤਿਕਾਰੀ ਹੋਈ ਸੰਸਥਾ ਨੂੰ ਵੀ ਮਨੁਖ ਨੇ ਹਲੂਣ ਦਿਤਾ। ਵਾਲਟੇਅਰ ਵਰਗੇ ਮੰਨੇ ਹੋਏ ਫਲਾਸਫ਼ਰ ਨੇ ਵੀ ਕਹਿ ਦਿਤਾ "ਜਦ ਪਹਿਲਾ ਬਦਮਾਸ਼ ਪਹਿਲੇ ਬੇਵਕੂਫ਼ ਨੂੰ ਪਹਿਲੀ ਵਾਰ ਮਿਲਿਆ

ਤਾਂ ਧਰਮ ਹੋਂਦ ਵਿਚ ਆਇਆ''।ਇਸ ਗੁਸਤਾਖ਼ੀ ਦੀ ਜ਼ਿਮੇਂਵਾਰ ਸਾਇੰਸ ਹੀ ਹੈ। ਇਸ ਨੇ ਹੀ ਨੌਜਵਾਨਾਂ ਦੇ ਨਵੇਂ ਪੂਰ ਵਿਚ ਹਰ ਚੀਜ਼ ਨੂੰ ਨਵੇਂ ਸਿਰਿਉਂ ਵਿਚਾਰਨ ਅਤੇ ਘੋਖਣ ਦੀ ਰੁਚੀ ਪੈਦਾ ਕਰ ਦਿਤੀ ਹੈ। ਮਾਰਕਸ ਦੇ ਨਵੇਂ ਫਿਲਸਫੇ ਨੇ ਉਸ ਰੁਚੀ ਨੂੰ ਹੋਰ ਵੀ ਦ੍ਰਿੜ੍ਹ ਕਰ ਦਿਤਾ।

ਸਾਇੰਸ ਦਾ ਭੂਏ ਕੀਤਾ ਹੋਇਆ ਨੌਜਵਾਨ ਧਰਮ, ਸਰਮਾਏ ਦਾਰੀ, ਟਬਰਦਾਰੀ ਤੇ ਅਜਿਹੀਆਂ ਹੋਰ ਕਈ ਪੁਰਾਣੀਆਂ ਤੇ ਮੰਨੀਆਂ ਦੰਨੀਆਂ ਸੰਸਥਾਵਾਂ ਦੇ ਬਾਹਰੋਂ ਚਿਤਰੇ ਤੇ ਚਮਕਦਾਰ ਖਿਦੂਆਂ ਉਤੇ ਭੁਲਾ ਕਿਵੇਂ ਭੁਲ ਸਕਦਾ ਸੀ। ਉਸ ਨੇ ਇਨ੍ਹਾਂ ਖਿਦੂਆਂ ਨੂੰ ਫਰੋਲ ਕੇ ਸਦੀਆਂ ਦੀਆਂ ਪੁਰਾਣੀਆਂ ਤੇ ਬੁਸੀਆਂ ਹੋਈਆਂ ਰੰਗ ਹੀਨ ਟਾਕੀਆਂ ਕਢ ਕੇ ਬਾਹਰ ਰਖ ਦਿਤੀਆਂ। "ਸਭ ਨੂੰ ਸ਼ਕ ਕਰੋ" ਦੇਕਾਰਤ ਫਲਾਸਫਰ ਨੇ ਕਿਹਾ ਹੈ "ਕਿਉਂਕਿ ਸ਼ਕ ਦੇ ਬਾਦ ਹੀ ਗਿਆਨ ਆਉਂਦਾ ਹੈ।" ਬਸ ਇਹੋ ਅਸੂਲ ਹੈ ਜੋ ਸਾਡੇ ਜੁਗ ਨੂੰ ਪਿਛਲੇ ਜੁਗ ਤੋਂ ਨਿਖੇੜਦਾ ਹੈ।

ਪਿਛਲੇ ਮਹਾਂ ਯੁਧ ਦੀ ਘਟਨਾ ਦੂਜਾ ਵਡਾ ਕਾਰਨ ਹੈ ਜਿਸ ਨਾਲ ਸਾਡੇ ਜੁਗ ਦੇ ਲੋਕਾਂ ਵਿਚ ਜ਼ਬਰਦਸਤ ਤਬਦੀਲੀ ਆਈ ਹੈ। ਇਹ ਯੁਧ ਭਾਵੇਂ ਦੇਖਣ ਵਿਚ ੧੯੧੮ ਵਿਚ ਖਤਮ ਹੋ ਗਿਆ ਸੀ ਪਰ ਅਸਲ ਵਿਚ ਇਹ ਚੁਪ ਚੁਪੀਤੇ ਅੰਦਰੋ ਅੰਦਰੀ ਜਾਰੀ ਰਿਹਾ। ਇਕ ਮਸ਼ਹੂਰ ਚਿੰਤਕ ਨੇ ਮਹਾਂ ਯੁਧ ਦੇ ਖਤਮ ਹੋਣ ਵੇਲੇ ਠੀਕ ਹੀ ਕਿਹਾ ਸੀ, "ਜੰਗ ਦੇ ਖਤਮ ਹੋਣ ਸਾਰ ਹੀ ਅਮਨ ਛਿੜ ਪਿਆ।" ਇਸ ਘਟਨਾ ਨੇ ਲੋਕਾਂ ਦੇ ਜੀਵਨ ਤੇ ਖਿਆਲਾਂ ਵਿਚ ਇਤਨੀ ਤਬਦੀਲੀ ਪੈਦਾ ਕਰ ਦਿਤੀ ਕਿ ਲੜਾਈ ਤੋਂ ਪਹਿਲਾਂ ਤੇ ਪਿਛੋਂ ਦੇ ਲੋਕਾਂ ਦੇ ਖਿਆਲਾਂ ਨਿਸਚਿਆਂ, ਕਲਾ ਤੇ ਸਾਹਿਤ ਵਿਚ ਜ਼ਮੀਨ ਅਸਮਾਨ ਦਾ ਫਰਕ ਪੈਦਾ ਹੋ ਗਿਆ।

ਪੰਜਾਬੀ ਸਾਹਿਤ ਉਤੇ ਵੀ ਸਾਇੰਸ ਤੇ ਮਹਾਂ ਯੁਧ ਨਾਲ ਪੈਦਾ ਹੋਏ ਚੁਗਿਰਦੇ ਦਾ ਅਸਰ ਹੋਣਾ ਜ਼ਰੂਰੀ ਸੀ। ਸਾਡੇ ਸਕੂਲਾਂ ਤੇ ਕਾਲਜਾਂ

ਵਿਚ ਅੰਗਰੇਜ਼ੀ ਤਾਲੀਮ ਤੇ ਸਾਇੰਸ ਦਾ ਪਰਚਾਰ ਆਮ ਹੋਣ ਕਰਕੇ ਸਾਡੇ ਉਤੇ ਵੀ ਯੋਰਪ ਦੇ ਨੌਜਵਾਨਾਂ ਵਾਂਗ ਗੁਸਤਾਖੀ ਸ਼ਕ ਤੇ ਹਰ ਚੀਜ਼ ਨੂੰ ਨਵੇਂ ਸਿਰਿਉਂ ਪਰਖਣ ਤੇ ਸੋਧਣ ਦਾ ਰੰਗ ਚੜ੍ਹ ਜਾਣਾ ਕੁਦਰਤੀ ਗਲ ਸੀ।

ਹੁਣ ਮੈਨੂੰ ਆਪਣੀ ਕਵਿਤਾ ਵਲ ਆਉਣਾ ਚਾਹੀਦਾ ਹੈ। ਸ਼ੁਰੂ ਸ਼ੁਰੂ ਵਿਚ ਜਦ ਮੇਰੀ ਤਾਲੀਮ ਥੋੜੀ ਸੀ ਮੈਂ ਰਵਾਇਤੀ ਢੰਗ ਦੀ ਕਵਿਤਾ ਹੀ ਲਿਖਦਾ ਸਾਂ। ਬੋਲੀ ਤੇ ਬਣਤਰ ਦੀ ਖ਼ੂਬਸੂਰਤੀ ਦੇ ਨੁਕਤੇ ਤੋਂ ਸ਼ਰਫ਼ ਜੀ ਅਤੇ ਖਿਆਲਾਂ ਦੇ ਨੁਕਤੇ ਤੋਂ ਭਾਈ ਵੀਰ ਸਿੰਘ ਜੀ ਦੀ ਰਚਨਾ ਮੇਰੀ ਨਜ਼ਰ ਵਿਚ ਉਚੇ ਤੋਂ ਉਚੇ ਨਮੂਨੇ ਸਨ। ਪੂਰਨ ਸਿੰਘ ਵਿਚ ਸਭ ਤੋਂ ਪਹਿਲਾਂ ਮੈਨੂੰ ਕੁਝ ਨਵੀਨਤਾ ਤੇ ਗੁਸਤਾਖੀ ਦਾ ਰੰਗ ਦਿਸਿਆ। ਪਰ ਪਹਿਲੀ ਪੀੜ੍ਹੀ ਨਾਲ ਸਬੰਧ ਰਖਣ ਕਰਕੇ ਉਸ ਦਾ ਇਹ ਰੰਗ ਪੂਰੀ ਤਰ੍ਹਾਂ ਨਿਖਰ ਨ ਸਕਿਆ। ਵਧਦੀ ਤੇ ਉਚੇਰੀ ਵਿਦਿਆ ਨੇ ਮੇਰੀ ਦੁਨੀਆਂ ਨੂੰ ਆਪ ਤੋਂ ਪਹਿਲੇ ਕਵੀਆਂ ਤੋਂ ਨਿਖੇੜ ਕੇ ਨਵੇਂ ਪੰਧਾਂ ਤੇ ਤੁਰਨਾ ਸ਼ੁਰੂ ਕਰਾ ਦਿਤਾ। ਸ਼ਾਇਦ ਮੈਂ ਪੰਜਾਬੀ ਦਾ ਪਹਿਲਾ ਕਵੀ ਹਾਂ ਜਿਸ ਨੇ ਤੀਵੀਂ ਨੂੰ ਆਪਣੀ ਕਵਿਤਾ ਵਿਚ ਸਨਮੁਖ ਕੀਤਾ ਹੈ"ਜੇ ਕੁੜੀਏ ਤੇਰੀਆਂ ਸਚੀਆਂ ਹੋਵਣ ਗੱਲਾਂ""ਮੈਂ ਜੀਵਾਂ ਇਕ ਕੁੜੀ ਲਈ"ਆਦਿ ਕਵਿਤਾਵਾਂ ਇਸ ਗਲ ਦੀਆਂ ਗਵਾਹ ਹਨ। ਇਸੇ ਤਰਾਂ ਭਗਤੀ ਭਾਵ, ਸਰਮਾਏਦਾਰੀ, ਮਜ਼ਹਬ, ਰਬ ਤੇ ਦੇਸ਼ ਭਗਤੀ ਬਾਰੇ ਮੈਂ ਪੂਰੀ ਨਿਸ਼ੰਗਤਾ ਨਾਲ ਆਪਣੇ ਖਿਆਲ ਪਰਗਟ ਕੀਤੇ ਹਨ।

ਮੇਰੀ ਸਤਿਸੰਗ ਨਾਮੀ ਕਵਿਤਾ ਨੂੰ ਪੜ੍ਹ ਕੇ ਕੁਝ ਪਤਵੰਤੇ ਸਜਣਾਂ ਨੇ ਮਤਾ ਪਾਸ ਕਰ ਦਿਤਾ ਕਿ ਮੇਰੀ ਕਿਸੇ ਕਿਤਾਬ ਯਾ ਲਿਖਤ ਨੂੰ ਪਸ਼ੌਰ ਨਾ ਵੜਨ ਦਿਤਾ ਜਾਏ। ਪਰ ਮੈਂ ਇਸ ਗਲ ਨੂੰ ਬੁਰਾ ਨਹੀਂ ਮੰਨਿਆ ਇਸ ਕਿਉਂਕਿ ਪਿਛਲੀ ਪੀੜ੍ਹੀ ਦੇ ਲੋਕ ਨਵੀਂ ਪੀੜ੍ਹੀ ਦੇ ਲੋਕਾ ਦੇ ਖਿਆਲ